# ਸਾਣੂ ਦੁਖ ਗਊਆਂ ਦਾ ਖਾਏ

(ਤਿੰਨ ਅੰਗੀ ਇਤਿਹਾਸਕ ਨਾਟਕ)



ਸਤਿੰਦਰ ਸਿੰਘ ਨੰਦਾ

SÁNU DUKH GAÚÁN DÁ KHÁYE
A Full Length Historical Play
*by*
Satinder Singh Nanda
194, Tripuri Town, Patiala. Ph: 353745

ਸਾਨੂੰ ਦੁਖ ਗਊਆਂ ਦਾ ਖਾਏ
ਪੂਰਾ ਇਤਿਹਾਸਕ ਨਾਟਕ
ਕਰਤਾ : *ਸਤਿੰਦਰ ਸਿੰਘ ਨੰਦਾ*
194, ਤ੍ਰਿਪੜੀ ਟਾਊਨ,ਪਟਿਆਲਾ। ਫ਼ੋਨ : 353745



ਪਹਿਲੀ ਵਾਰ : 1998
ਦੋ ਸ਼ਬਦ : ਪ੍ਰੋ. ਕਿਰਪਾਲ ਸਿੰਘ ਕਸੇਲ
ਡਾ. ਈਸ਼ਰ ਸਿੰਘ ਤਾਂਘ
ਸੰਤ ਤਰਸੇਮ ਸਿੰਘ ਜੀ

ਮੁਲ : 60/- ਸਜਿਲਦ
30/- ਪੇਪਰ ਬੈਕ

ਪ੍ਰਕਾਸ਼ਕ : ਅਮਰ ਗਿਆਨ ਪ੍ਰਕਾਸ਼ਨ, 3/4 ਆਨੰਦ ਨਗਰ-ਬੀ, ਪਟਿਆਲਾ । ਫ਼ੋਨ 353555

ਕੰਪਿਊਟਰ ਸੈਟਿੰਗ : ਸਵੀਨੀ ਕੰਪਿਊਟਰਜ਼,
217/8-ਈ, ਖਲੀਫ਼ਾ ਕੋਠੀ, ਪਟਿਆਲਾ
ਫ਼ੋਨ : 228216

ਛਾਪਕ : ਵੈਸਟਰਨ ਪ੍ਰਿੰਟਰਜ਼, ਪਟਿਆਲਾ ।
ਫ਼ੋਨ : 224261

ਪ੍ਰਾਨਪਤਿ ਦਇਆਲ ਪੁਰਖ ਪ੍ਰਭ ਸਖੇ॥
ਗਰਭ ਜੋਨਿ ਕਲਿ ਕਾਲ ਜਾਲ ਦੁਖ ਬਿਨਾਸਨੁ ਹਰਿ ਰਖੇ॥
੧ ਰਹਾਉ॥

ਨਾਮ ਧਾਰੀ ਸਰਨਿ ਤੇਰੀ॥
ਪ੍ਰਭ ਦਇਆਲ ਟੇਕ ਮੇਰੀ॥
ਅਨਾਥ ਦੀਨ ਆਸਵੰਤ॥
ਨਾਮੁ ਸੁਆਮੀ ਮਨਹਿ ਮੰਤ॥
ਤੁਝ ਬਿਨਾ ਪ੍ਰਭ ਕਿਛੂ ਨ ਜਾਨੂ॥
ਸਰਬ ਜੁਗ ਮਹਿ ਤੁਮ ਪਛਾਨੂ॥
ਹਰਿ ਮਨਿ ਬਸੇ ਨਿਸਿ ਬਾਸਰੋ॥
ਗੋਬਿੰਦ ਨਾਨਕ ਆਸਰੋ॥

(ਕਲਿਆਨ ਮਹਲਾ ੫)



# ਧੰਨਵਾਦ

* ਸ. ਬਲਜੀਤ ਸਿੰਘ ਬਲੀ, ਜਿਨ੍ਹਾਂ ਨੇ ਕੂਕਾ ਇਤਿਹਾਸ ਬਾਰੇ ਮੁਢਲੀ ਜਾਣਕਾਰੀ ਮੁਹੱਈਆ ਕਰਵਾਈ।

* ਪ੍ਰੋਫ਼ੈਸਰ ਕਿਰਪਾਲ ਸਿੰਘ ਕਸੇਲ, ਜਿਨ੍ਹਾਂ ਨੇ ਨਾਟਕ ਲਿਖਣ ਦੀ ਪ੍ਰੇਰਨਾ ਦੇਣ ਦੇ ਨਾਲ ਨਾਲ ਦੋ ਸ਼ਬਦ ਵੀ ਲਿਖੇ।

* ਡਾਕਟਰ ਈਸ਼ਰ ਸਿੰਘ ਤਾਂਘ, ਜਿਨ੍ਹਾਂ ਨੇ ਕੁਝ ਸ਼ਬਦ ਲਿਖਣ ਦੇ ਨਾਲ ਨਾਲ ਇਸ ਨਾਟਕ ਨੂੰ ਆਪਣੀ ਪ੍ਰਕਾਸ਼ਨਾ ਹੇਠ ਵੀ ਛਾਪਿਆ।

* ਸੰਤ ਤਰਸੇਮ ਸਿੰਘ ਜੀ ਨਾਮਧਾਰੀ,ਜਿਨ੍ਹਾਂ ਦੇ ਵਿਸ਼ੇਸ਼ ਉਦਮ ਤੇ ਵਿਸ਼ੇਸ਼ ਨਜ਼ਰਸਾਨੀ ਸਦਕਾ ਇਹ ਨਾਟਕ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਹੋਣ ਦੇ ਨਾਲ ਨਾਲ ਲੋਕ ਨਾਟ ਪਟਿਆਲਾ ਵਲੋਂ ਮੰਚ ਵੀ ਹੋਇਆ।

* ਸ਼੍ਰੀ ਮੋਹਨ ਕੰਬੋਜ, ਨਿਰਦੇਸ਼ਕ, ਲੋਕ ਨਾਟ, ਪਟਿਆਲਾ, ਜਿਨ੍ਹਾਂ ਨੇ ਖ਼ਾਸ ਦਿਲਚਸਪੀ ਲੈ ਕੇ ਨਾਟਕ ਨੂੰ ਮੰਚ ਕੀਤਾ।

* ਸਰਦਾਰ ਸੁਰਜੀਤ ਸਿੰਘ ਜੀ ਮਰਜਾਰਾ, ਜਿਨ੍ਹਾਂ ਨੇ ਇਸ ਨਾਟਕ ਦੇ ਦੂਜੇ ਦ੍ਰਿਸ਼ 'ਸਿਖੀ ਸਿਦਕ' ਲਈ ਉਚੇਚੇ ਤੌਰ 'ਤੇ ਗੀਤ ਲਿਖ ਕੇ ਦਿਤਾ।

* ਡਾ. ਅਮਰਜੀਤ ਕੌਂਕੇ, ਜਿਨ੍ਹਾਂ ਨੇ ਸਰਕਾਰੀ ਗਰਲਜ਼ ਸੀਨੀਅਰ ਸੈਕੰਡਰੀ ਸਕੂਲ, ਨਾਭਾ ਦੀਆਂ ਵਿਦਿਆਰਥਣਾਂ ਤੋਂ ਪਹਿਲੀ ਵਾਰ ਨਾਟਕ ਦੇ ਦੂਜੇ ਭਾਗ 'ਸਿਖੀ ਸਿਦਕ' ਦਾ ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਕਰਵਾਏ ਨਾਟਕ/ ਇਕਾਂਗੀ ਮੁਕਾਬਲੇ ਵਿਚ ਮੰਚਣ ਕਰਕੇ ਪ੍ਰਥਮ ਸਥਾਨ ਪ੍ਰਾਪਤ ਕੀਤਾ।

* ਮੈਂ ਵਿਸ਼ੇਸ਼ ਰੂਪ ਵਿਚ ਸਵਰਗੀ ਸੰਤ ਨਿਧਾਨ ਸਿੰਘ ਆਲਮ, ਸਵਰਗੀ ਸੰਤ ਇੰਦਰ ਸਿੰਘ ਚੱਕਰਵਰਤੀ ਅਤੇ ਸਵਰਗੀ ਸੰਤ ਚੰਦਾ ਸਿੰਘ ਦਾ ਵੀ ਰਿਣੀ ਹਾਂ ਜਿਨ੍ਹਾਂ ਦੀਆਂ ਕਾਵਿ-ਤੁੱਕਾਂ ਨੂੰ ਇਸ ਨਾਟਕ ਵਿਚ ਵਰਤਿਆ ਗਿਆ ਹੈ।

# ਦੋ ਸ਼ਬਦ

"ਯਹੀ ਆਸ ਪੂਰਨ ਕਰਹੁ ਤੁਮ ਹਮਾਰੀ
ਮਿਟੈ ਕਸਟ ਗਊਅਨ ਛੁਟੇ ਖੇਦ ਭਾਰੀ।"

(ਉਗ੍ਰਦੰਤੀ ਭਗਵਤੀ ਛੰਦ ਛੀਵਾਂ)

ਸ. ਸਤਿੰਦਰ ਸਿੰਘ ਨੰਦਾ ਦਾ ਇਹ ਨਾਟਕ "ਸਾਨੂੰ ਦੁਖ ਗਊਆਂ ਦਾ ਖਾਏ" 1872 ਈਸਵੀ ਦੇ 16,17 ਤੇ 18 ਜਨਵਰੀ ਦੇ ਮਾਲੇਰਕੋਟਲਾ ਦੇ ਪ੍ਰਸਿਧ ਸ਼ਹੀਦੀ ਸਾਕੇ ਨਾਲ ਸਬੰਧਤ ਹੈ, ਜਿਸ ਦਾ ਪ੍ਰਕਾਸ਼ ਭਾਰਤ ਹੀ ਨਹੀਂ ਸਗੋਂ ਵਿਸ਼ਵ ਦੇ ਇਤਿਹਾਸ ਵਿਚ ਆਪਣੀ ਵਿਲਖਣ ਆਭਾ ਤੇ ਚਮਕ ਲਈ ਬੈਠਾ ਹੈ। 17 ਤੇ 18 ਜਨਵਰੀ 1872 ਨੂੰ 66 ਨਾਮਧਾਰੀ ਸ਼ਹੀਦਾਂ ਨੇ ਗਊ ਗਰੀਬ ਦੀ ਰਖਸ਼ਾ ਤੇ ਦੇਸ਼, ਧਰਮ ਅਤੇ ਆਜਾਦੀ ਦੀ ਖ਼ਾਤਰ ਆਪਣਾ ਅਦੁੱਤੀ ਬਲੀਦਾਨ ਮਾਲੇਰਕੋਟਲਾ ਦੀ ਪ੍ਰੇਡ ਗਰਾਊਂਡ ਵਿਚ ਆਪਣੇ ਆਪ ਨੂੰ ਤੋਪਾਂ ਅਗੇ ਖੜਾ ਕਰਕੇ ਦਿਤਾ। ਇਹ ਸਭ ਕੂਕਾ ਸ਼ਹੀਦ ਮਸਤਾਨਾ ਦਲ ਦੇ ਅਦੁੱਤੀ ਆਜ਼ਾਦੀ ਦੀ ਸ਼ਮ੍ਹਾ ਦੇ ਪਰਵਾਨੇ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਾਜੇ ਨਿਵਾਜੇ ਬੀਰ ਸਪੁੱਤਰ ਤੇ ਸੇਵਕ ਸਨ। ਜਿਸ ਨਿਰਦੈਤਾ, ਬੇਸ਼ਰਮੀ ਤੇ ਕੁਹਜੇ ਢੰਗ ਨਾਲ ਉਸ ਸਮੇਂ ਦੇ ਅੰਗ੍ਰੇਜ਼ ਹਾਕਮਾਂ ਵਿਸ਼ੇਸ਼ ਕਰਕੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਤੇ ਅੰਬਾਲਾ ਦੇ ਅੰਗ੍ਰੇਜ਼ ਕਮਿਸ਼ਨਰ ਫੋਰਸਾਈਥ ਨੇ ਬਿਨਾਂ ਮੁਕਦਮਾ ਚਲਾਏ, ਬਿਨਾਂ ਦਲੀਲ ਤੇ ਅਪੀਲ ਉਸ ਸਮੇਂ ਦੀ ਅਗ੍ਰੇਜ਼ ਮਲਕਾ ਵਿਕਟੋਰੀਆ ਦੇ ਇਨਸਾਫ਼ ਤੇ ਦਇਆ ਦੇ ਅਖੌਤੀ ਕਾਨੂੰਨ ਦੀਆਂ ਧਜੀਆਂ ਉਡਾਈਆਂ, ਉਸ ਦੀ ਮਿਸਾਲ ਸੰਸਾਰ ਭਰ ਦੇ ਇਤਿਹਾਸ ਵਿਚ ਘਟ ਹੀ ਮਿਲਦੀ ਹੈ। ਇਹੋ ਕਾਰਨ ਸੀ ਕਿ ਜਿਸ ਬੇਇਨਸਾਫ਼ੀ, ਜ਼ਬਰ ਅਤੇ ਅੰਗ੍ਰੇਜ਼ੀ ਸਾਮਰਾਜ ਦੀ ਧੱਕੜਸ਼ਾਹੀ ਵਿਰੁੱਧ ਇਕ ਵਾਰ ਤਾਂ ਲੰਦਨ ਦੀ ਪਾਰਲੀਮੈਂਟ ਵਿਚ ਵੀ ਇਸ ਦੀ ਬੁਰੀ ਤਰ੍ਹਾਂ ਨਿੰਦਾ ਕੀਤੀ ਗਈ, ਪਰ ਦੂਜੇ ਬੰਨੇ ਜਿਸ ਤਰ੍ਹਾਂ ਇਨ੍ਹਾਂ ਨਿਹੱਥੇ ਤੇ ਬਹਾਦਰ ਸ਼ਹੀਦਾਂ ਨੇ ਆਪਣੇ ਇਸ਼ਟ ਗੁਰੂਦੇਵ ਅਤੇ ਆਦਰਸ਼ ਗਊ ਰੱਖਿਆ ਦੀ ਖ਼ਾਤਰ ਬਲੀਦਾਨ ਦਿਤਾ, ਉਸ ਦਾ ਸੁਨਹਿਰੀ ਅਖਰਾਂ ਵਿਚ ਲਿਖਿਆ ਗਿਆ ਇਤਿਹਾਸ ਰਹਿੰਦੀ ਦੁਨਿਆਂ ਤਕ ਜਗਮਗਾਉਂਦਾ ਰਹੇਗਾ। ਇਹੋ ਕਾਰਨ ਹੈ ਕਿ ਅੱਜ ਅੰਗ੍ਰੇਜ਼

ਸਾਮਰਾਜ ਜਿਸ ਬਾਰੇ ਉਸ ਸਮੇਂ ਦਾਅਵਾ ਕੀਤਾ ਜਾਂਦਾ ਸੀ ਕਿ ਉਸ ਦੇ ਰਾਜ ਵਿਚ ਸੂਰਜ ਨਹੀਂ ਡੂਬਦਾ, ਅੱਜ ਆਪਣੀ ਹਸਤੀ ਮਿਟਾ ਚੁਕਾ ਹੈ, ਪਰ ਜਿਸ ਧਰਮ, ਨਿਆਂ ਤੇ ਆਦਰਸ਼ ਦੀ ਖ਼ਾਤਰ ਇਹ ਸ਼ਹੀਦੀ ਸਾਕਾ ਵਾਪਰਿਆ, ਉਸ ਦੀ ਮਹਿਕ ਅੱਜ ਵੀ ਸਜੀਵ ਹੈ।

ਕੁਝ ਇਤਿਹਾਸਕਾਰਾਂ ਨੇ 19ਵੀਂ ਸਦੀ ਦੀ ਕੂਕਾ ਲਹਿਰ ਦੇ ਇਸ ਇਤਿਹਾਸ ਨੂੰ, ਜਿਸ ਨੂੰ ਕੁਝ ਲੇਖਕਾਂ ਨੇ ਕੂਕਾ ਵਿਦਰੋਹ ਦੀ ਵੀ ਸੰਗਿਆ ਦਿਤੀ ਹੈ, ਦੇ ਮਹੱਤਵ ਨੂੰ ਘਟਾਉਣ ਦਾ ਯਤਨ ਕੀਤਾ ਅਤੇ ਜਿਸ ਨੂੰ ਛੁਟਿਆ ਕੇ ਕੇਵਲ ਬੁਚੜਬੱਧ ਉਦੇਸ਼ਾਂ ਤਕ ਹੀ ਸੀਮਤ ਦਸਿਆ, ਜੋ ਸਰਾਸਰ ਗ਼ਲਤ ਅਤੇ ਪੂਰਵ ਸੰਸਕਾਰਾਂ ਉਤੇ ਆਧਾਰਤ ਧਾਰਨਾ ਸੀ। ਉਸ ਸਮੇਂ ਦੇ ਸਮਕਾਲੀ ਕਵੀ ਸੰਤ ਬਾਬਾ ਚੰਦਾ ਸਿੰਘ ਆਪਣੇ 'ਬਾਰਾਂਮਾਹ' ਵਿਚ ਇਸ ਸਥਿਤੀ ਦਾ ਉਲੇਖ ਇਸ ਪ੍ਰਕਾਰ ਕਰਦੇ ਹਨ :

"ਇਹ ਮਲੇਛ ਲੰਦਨੋਂ ਆਏ,
ਇਨ੍ਹਾਂ ਬੁਚੜਖਾਨੇ ਲਾਏ
ਸਾਨੂੰ ਦੁਖ ਗਊਆਂ ਦਾ ਖਾਏ,
ਸਿੰਘੋ ਸਾਨੂੰ ਸੀਸ ਦੇਵਣੇ ਆਏ,
ਨਾਇ ਕਰਤਾਰ ਦੇ...................."

ਨਾਮਧਾਰੀ ਤੇ ਗ਼ੈਰ ਨਾਮਧਾਰੀ ਪ੍ਰਸਿੱਧ ਇਤਿਹਾਸਕਾਰਾਂ ਤੇ ਸਰਕਾਰੀ ਦਸਤਾਵੇਜ਼ਾਂ ਵਿਚ ਇਨ੍ਹਾਂ ਸਮਾਚਾਰਾਂ ਬਾਰੇ ਵਿਸਤ੍ਰਿਤ ਵੇਰਵੇ ਮਿਲਦੇ ਹਨ। ਵਾਸਤਵ ਵਿਚ ਕੂਕਾ ਲਹਿਰ ਤੇ ਗਊ ਰੱਖਿਆ ਅਤੇ ਬੁਚੜਬੱਧ ਅੰਦੋਲਨ ਉਸ ਸਾਮਰਾਜੀ ਨੀਤੀ ਦਾ ਹੀ ਫਲ ਸੀ, ਜੋ ਉਸ ਸਮੇਂ ਦੀ ਈਸਟ ਇੰਡੀਆ ਕੰਪਨੀ ਨੇ ਪੰਜਾਬ ਦੇ ਵਿਸ਼ਾਲ ਰਾਸ਼ਟਰੀ ਰਾਜ (ਸਰਕਾਰ-ਏ-ਖ਼ਾਲਸਾ) ਦੇ ਪਤਨ ਤੇ 1849 ਈਸਵੀ ਵਿਚ ਪੰਜਾਬ ਵਿਚ ਅੰਗ੍ਰੇਜ਼ੀ ਅਧਿਕਾਰ ਹੋ ਜਾਣ ਪਿਛੋਂ ਚਲਾਈ ਸੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਗਊ ਹੱਤਿਆ ਉਤੇ ਮੁਕੰਮਲ ਪਾਬੰਦੀ ਸੀ ਤੇ ਇਥੋਂ ਤਕ ਕਿ ਜਦੋਂ ਅੰਗ੍ਰੇਜ਼ਾਂ ਤੇ ਪਠਾਣਾਂ ਦੀਆਂ ਫ਼ੌਜਾਂ ਨੂੰ ਪੰਜਾਬ ਰਾਜ ਵਿਚੋਂ ਲਾਂਘੇ ਦੀ ਆਗਿਆ ਦਿਤੀ ਜਾਂਦੀ ਤਦੋਂ ਵੀ ਉਹ ਗਊਬੱਧ ਨਹੀਂ ਸਨ ਕਰ ਸਕਦੇ, ਪਰ ਅੰਗ੍ਰੇਜ਼ ਰਾਜ ਦੀ ਸਥਾਪਤੀ ਦੇ ਨਾਲ ਹੀ ਗਊਬੱਧ ਕਰਨ ਦੀ ਅੰਗ੍ਰੇਜ਼ ਸਰਕਾਰ ਵਲੋਂ ਆਗਿਆ ਦੇ ਦਿਤੀ ਗਈ, ਮਾਨੋ, ਇਹ ਇਕ ਤਰ੍ਹਾਂ ਦੀ ਅੰਗ੍ਰੇਜ਼ੀ ਸਰਕਾਰ ਦੀ ਕੁਟਲ ਨੀਤੀ ਸੀ, ਜੋ ਦੇਸ਼ ਦੀ ਵਸੋਂ ਮੁਸਲਮਾਨਾਂ ਤੇ ਹਿੰਦੂ ਸਿਖਾਂ ਵਿਚਕਾਰ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਧੀਨ ਚਲਾਈ ਗਈ ਸੀ।

ਸ੍ਰੀ ਗੁਰੂ ਰਾਮ ਸਿੰਘ ਜੀ ਦਾ ਅਵਤਾਰ ਤੇ ਸਿਖ ਰਾਜ ਸਮੇਂ ਕੀਤੀ ਗਈ ਫ਼ੌਜੀ ਸੇਵਾ, ਆਪਣੀ ਅੱਖੀਂ ਪੰਜਾਬ ਦੇ ਰਾਜਸੀ ਪਤਨ ਨੂੰ ਨਿਹਾਰਨ ਤੇ

ਸਤਿਗੁਰੂ ਬਾਲਕ ਸਿੰਘ ਜੀ ਦੇ ਆਦੇਸ਼ ਅਨੁਸਾਰ 1857 ਈਸਵੀ ਨੂੰ ਵਿਸਾਖੀ ਵਾਲੇ ਦਿਨ ਸੰਤ ਖ਼ਾਲਸਾ ਦਾ ਪ੍ਰਕਾਸ਼ ਕੋਈ ਵਿਕੋਲਿਤਰੀਆਂ ਘਟਨਾਵਾਂ ਨਹੀਂ ਸਨ ਸਗੋਂ ਸ੍ਰੀ ਸਤਿਗੁਰੂ ਰਾਮ ਜੀ ਨੇ ਨਾਮ ਸਿਮਰਨ ਤੇ ਭਗਤੀ ਦੀ ਆਤਮ ਸ਼ਕਤੀ ਨੂੰ ਦ੍ਰਿੜਾ ਕੇ ਪੰਜਾਬ ਦੀ ਸਿਖ ਜਨਤਾ ਵਿਚ ਨਵੀਂ ਆਤਮਕ ਜਾਗ੍ਰਿਤੀ ਪੈਦਾ ਕਰ ਦਿਤੀ ਅਤੇ ਆਪਣੇ ਸਭਿਆਚਾਰ ਦੀ ਸੁਰੱਖਿਆ ਤੇ ਖੁੱਸੀ ਹੋਈ ਸੁਤੰਤਰਤਾ ਦੀ ਪੁਨਰ-ਪ੍ਰਾਪਤੀ ਲਈ ਨਵਾਂ ਜਾਗ੍ਰਿਤੀ ਅੰਦੋਲਨ ਸ਼ੁਰੂ ਕਰ ਦਿਤਾ। ਲੱਖਾਂ ਲੋਕ ਆਪ ਜੀ ਦੇ ਸੇਵਕ ਬਣ ਗਏ ਅਤੇ ਕੂਕਾ ਲਹਿਰ ਇਕ ਬਹੁਤ ਵਡਾ ਧਾਰਮਿਕ, ਕੌਮੀ ਜਾਗ੍ਰਿਤੀ ਤੇ ਸੁਤੰਤਰਤਾ ਦਾ ਅੰਦੋਲਨ ਬਣ ਗਿਆ ਸਗੋਂ ਕਹਿਣਾ ਤਾਂ ਇੰਝ ਚਾਹੀਦਾ ਹੈ ਕਿ ਇਹ ਭਾਰਤ ਦੇ ਸੁਤੰਤਰਤਾ ਤੇ ਰਾਸ਼ਟਰੀ ਸੰਗਰਾਮ ਦਾ ਇਕ ਤਰ੍ਹਾਂ ਦਾ ਆਦਿ-ਬਿੰਦੂ ਸੀ।

ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਧਾਰਮਿਕ, ਸਮਾਜਕ ਤੇ ਸਭਿਆਚਾਰਕ ਖੇਤਰ ਵਿਚ ਕਈ ਸੁਧਾਰ ਕੀਤੇ ਅਤੇ ਪੰਜਾਬ ਦੇ ਅਰਥਚਾਰੇ ਨੂੰ ਨਵੀਂ ਸੇਧ ਦੇ ਕੇ ਅੰਗ੍ਰੇਜ਼ੀ ਸਰਕਾਰ ਨਾਲ ਨਾ-ਮਿਲਵਰਤਣ ਦਾ ਪਥ-ਪ੍ਰਦਰਸ਼ਨ ਕੀਤਾ,ਉਥੇ 1871 ਦੇ ਅੰਮ੍ਰਿਤਸਰ, ਰਾਏਕੋਟ ਦੇ ਸਾਕਿਆਂ ਪਿਛੋਂ 1872 ਦਾ ਮਾਲੇਰਕੋਟਲੇ ਦਾ ਸ਼ਹੀਦੀ ਸਾਕਾ ਇਕ ਤਰ੍ਹਾਂ ਨਾਲ ਉਸੇ ਸੰਗਰਾਮ ਤੇ ਧਾਰਮਿਕ ਤੇ ਆਤਮਕ ਜਾਗ੍ਰਿਤੀ ਦਾ ਪ੍ਰਣਾਮ ਸੀ, ਜਿਸ ਦੇ ਬੀਜ-ਬਿੰਦੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬੀਜ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰਭਉ ਤੇ ਨਿਰਵੈਰ ਦੇ ਆਦਰਸ਼ਾਂ ਨੂੰ ਨਵੇਂ ਸਿਰਿਉਂ ਸੁਰਜੀਤ ਕਰ ਦਿਤਾ ਸੀ।

ਹਥਲੇ ਨਾਟਕ 'ਸਾਨੂੰ ਦੁੱਖ ਗਊਆਂ ਦਾ ਖਾਏ' ਵਿਚ ਉਪਰੋਕਤ ਇਤਿਹਾਸਕ ਪਿਛੋਕੜ ਦੀ ਰੋਸ਼ਨੀ ਵਿਚ ਮਾਲੇਰਕੋਟਲੇ ਦੇ ਸ਼ਹੀਦੀ ਸਾਕੇ ਨੂੰ ਵਿਸ਼ੇਸ਼ ਨਾਟਕੀ ਜੁਗਤਾਂ ਨਾਲ ਸਾਕਾਰ ਕਰਨ ਦਾ ਕਲਾਮਈ ਯਤਨ ਕੀਤਾ ਗਿਆ ਹੈ। ਇਸ ਸਾਕੇ ਦਾ ਵਿਸਥਾਰ ਇਤਨਾ ਵੱਡਾ, ਵਿਆਪਕ ਤੇ ਵਿਸ਼ਾਲ ਦ੍ਰਿਸ਼ ਦਾ ਹੈ, ਜਿਸ ਨੂੰ ਸੰਪੂਰਨ ਰੂਪ ਵਿਚ ਰੰਗਮੰਚ ਉਤੇ ਮੂਰਤੀਮਾਨ ਕਰ ਸਕਣਾ ਜੇ ਸੰਭਵ ਨਹੀਂ ਤਾਂ ਅਤਿ ਕਠਨ ਜ਼ਰੂਰ ਹੈ। ਕੁਝ ਬੰਧਨ ਨਾਟਕੀ ਮਰਿਆਦਾਵਾਂ ਦੇ ਹਨ, ਕੁਝ ਸਾਡੀ ਸਭਿਆਚਾਰ ਪਰੰਪਰਾ ਦੇ ਬੰਧੇਜ ਜੋ ਕਈ ਵਾਰ ਫ਼ਿਲਮ ਦੇ ਚਿਤਰ ਦੀ ਨਿਆਈਂ ਰੰਗਮੰਚ ਦੀਆਂ ਸੀਮਾਵਾਂ ਵਿਚ ਲਿਆ ਸਕਣੇ ਬੜੇ ਮੁਸ਼ਕਿਲ ਹਨ, ਫਿਰ ਵੀ ਜਿਨ੍ਹਾਂ ਜੁਗਤਾਂ ਦੁਆਰਾ ਨਾਟਕਕਾਰ ਸਤਿੰਦਰ ਸਿੰਘ ਨੰਦਾ ਨੇ ਇਨ੍ਹਾਂ ਨੂੰ ਇਕ ਵਿਸ਼ੇਸ਼ ਕੋਣ ਤੋਂ ਪ੍ਰਸਤੁਤ ਕਰਨ ਦਾ ਯਤਨ ਕੀਤਾ ਹੈ, ਉਸ ਨਾਲ ਇਸ ਸਾਰੇ ਇਤਿਹਾਸਕ ਸਾਕੇ ਦਾ ਗੌਰਵ ਪੂਰਨ ਰੂਪ ਵਿਚ ਉਜਾਗਰ ਹੋ ਜਾਂਦਾ ਹੈ। ਭਾਵੇਂ ਉਹ ਬਾਲਕ ਸ਼ਹੀਦ ਬਿਸ਼ਨ ਸਿੰਘ ਦੀ ਅਦੁੱਤੀ ਸ਼ਹੀਦੀ ਦਾ ਮਾਰਮਿਕ ਦ੍ਰਿਸ਼ ਹੋਵੇ ਜਾਂ ਛੋਟੇ ਕਦ, ਪਰ ਉਚੇ ਆਦਰਸ਼ਕ ਬਲ ਵਾਲੇ ਸ਼ਹੀਦ ਵਰਿਆਮ ਸਿੰਘ ਦੇ ਖਿੜੇ ਮੱਥੇ ਆਤਮ ਬਲੀਦਾਨ ਦਾ ਮਹਾਨ ਦ੍ਰਿਸ਼ ਹੋਵੇ।

ਪਰ ਇਸ ਨਾਟਕ ਦੇ ਪਿਛੋਕੜ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਹ ਬਲਵਾਨ ਭਾਵਨਾ ਤੇ ਆਦਰਸ਼ ਕਾਰਜਸ਼ੀਲ ਹਨ, ਜਿਨ੍ਹਾਂ ਨੇ ਇਤਨਾ ਵੱਡਾ ਇਤਿਹਾਸਕ ਸ਼ਹੀਦੀ ਸਾਕਾ ਵਰਤਾ ਕੇ ਕੌਮ ਦੇ ਆਗਾਮੀ ਮਾਰਗ ਨੂੰ ਅਜਿਹਾ ਰੁਸ਼ਨਾਇਆ ਕਿ ਅੰਗ੍ਰੇਜ਼ੀ ਸਰਕਾਰ ਦੇ ਅਪੂਰਵ ਦਮਨ ਚੱਕਰ ਤੇ ਤਸ਼ੱਦਦ ਦੇ ਹੁੰਦਿਆਂ ਹੋਇਆਂ ਵੀ ਭਾਰਤ ਦੇ ਰਾਸ਼ਟਰੀ ਇਤਿਹਾਸ ਵਿਚ ਇਸ ਸ਼ਹੀਦੀ ਕਾਂਡ ਨਾਲ ਨਵੇਂ ਅਧਿਆਏ ਦਾ ਮੁਢ ਬੱਝਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਲਾਵਤਨੀ ਸੂਬਿਆਂ ਦੀ ਗ੍ਰਿਫ਼ਤਾਰੀ ਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਨਾਮਧਾਰੀ ਪੰਥ ਉਤੇ ਲਗੀਆਂ ਪਾਬੰਦੀਆਂ ਦੇ ਬਾਵਜੂਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਜਗਾਈ ਹੋਈ ਜੋਤ ਦਿਨੋਂ ਦਿਨ ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਸਰਪ੍ਰਸਤੀ ਵਿਚ ਅਗੇ ਵਧਦੀ ਰਹੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਾਲ ਵਿਚ ਨਾਮਧਾਰੀ ਜਗਤ ਤੇ ਭਾਰਤ ਦਾ ਸੁਤੰਤਰਤਾ ਸੰਗਰਾਮ ਸਮਰੂਪ ਹੀ ਹੋ ਗਏ। ਅੱਜ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਸਰਪ੍ਰਸਤੀ ਵਿਚ ਨਾਮਧਾਰੀ ਸਾਧਸੰਗਤ ਉਚੇ ਅਧਿਆਤਮਕ ਆਦਰਸ਼ਾਂ ਤੇ ਰਾਸ਼ਟਰ ਨਿਰਮਾਣ ਤੇ ਧਰਮ ਕਰਮ ਦੇ ਕਾਰਜਾਂ ਵਿਚ ਸਦਾ ਅਗਰਸਰ ਰਹਿੰਦੀ ਹੈ। ਮਾਲੇਰਕੋਟਲਾ ਵਰਗੇ ਅਜਿਹੇ ਅਦੁੱਤੀ ਸ਼ਹੀਦੀ ਸਾਕੇ ਕਵੀਆਂ, ਸਾਹਿਤਕਾਰਾਂ ਅਤੇ ਕਲਾਕਾਰਾਂ ਲਈ ਸਦਾ ਪ੍ਰੇਰਨਾ ਬਣਦੇ ਰਹਿੰਦੇ ਹਨ। ਇਨ੍ਹਾਂ ਸਾਕਿਆਂ ਦੀ ਆਭਾ ਤੇ ਸ਼ਾਨ ਕਦੇ ਮਾਂਦੀ ਨਹੀਂ ਪੈਂਦੀ ਤੇ ਉਚ ਕੋਟੀ ਦੇ ਕਲਾਕਾਰ, ਕਵੀ, ਨਾਟਕਕਾਰ ਤੇ ਸਾਹਿਤਕਾਰ ਇਨ੍ਹਾਂ ਸਾਕਿਆਂ ਨੂੰ ਨਵੇਂ ਨਵੇਂ ਰੰਗਾਂ ਵਿਚ ਪੇਸ਼ ਕਰਕੇ ਇਨ੍ਹਾਂ ਦੇ ਲੁਕਵੇਂ ਅਰਥਾਂ ਤੇ ਉਦੇਸ਼ਾਂ ਦਾ ਹੋਰ ਵਿਸਥਾਰ ਤੇ ਨਵੀਂ ਵਿਆਖਿਆ ਕਰਦੇ ਹਨ। ਸਤਿੰਦਰ ਸਿੰਘ ਨੰਦਾ ਦਾ ਨਾਟਕਕਾਰ ਦੇ ਤੌਰ ਤੇ ਇਹ ਯਤਨ ਵੀ ਅਜਿਹਾ ਹੀ ਇਕ ਸਫਲ ਕਲਾਤਮਕ ਪ੍ਰੀਸ਼ਰਮ ਹੈ।

ਸਰਦਾਰ ਸਤਿੰਦਰ ਸਿੰਘ ਨੰਦਾ ਦਾ ਨਾਮ ਇਕ ਨਾਟਕਕਾਰ ਦੇ ਤੌਰ ਤੇ ਕਾਫ਼ੀ ਪ੍ਰਸਿੱਧ ਹੈ। ਵਿਸ਼ੇਸ਼ ਕਰਕੇ ਨਵੀਂ ਪੀੜ੍ਹੀ ਦੇ ਨਾਟਕਕਾਰਾਂ ਵਿਚ ਉਸ ਦਾ ਸਥਾਨ ਵਿਲਖਣ ਤੇ ਵਿਸ਼ੇਸ਼ ਹੈ। ਉਸ ਦੇ 'ਕਿਰਾਏਦਾਰ' ਵਰਗੇ ਨਾਟਕ ਆਕਾਸ਼ਵਾਣੀ ਤੇ ਦੂਰਦਰਸ਼ਨ ਅਤੇ ਹੋਰ ਰੰਗਮੰਚਾਂ ਉਤੇ ਸੌ ਤੋਂ ਵੀ ਵਧੇਰੇ ਵਾਰ ਪੇਸ਼ ਕੀਤੇ ਜਾ ਚੁਕੇ ਹਨ ਅਤੇ 'ਕਰਮਯੋਗੀ' ਵਰਗਾ ਸਫਲ ਨਾਟਕ ਉਸ ਦੀ ਤੇ ਪੰਜਾਬੀ ਨਾਟਕ ਦੀ ਇਕ ਵੱਡੀ ਪ੍ਰਾਪਤੀ ਮੰਨਿਆ ਜਾ ਸਕਦਾ ਹੈ।

ਆਸ ਹੈ ਕਿ ਇਹ ਹਥਲਾ ਨਾਟਕ ਵੀ ਜਿਸ ਸੁਹਿਰਦ ਭਾਵਨਾ, ਸ਼ਰਧਾ ਤੇ ਦਿਲੀ ਲਗਨ ਤੋਂ ਰਚਿਆ ਗਿਆ ਹੈ, ਇਹ ਵੀ ਆਪਣੇ ਉਦੇਸ਼ ਵਿਚ ਪੂਰਨ ਤੌਰ ਤੇ ਸਫਲ ਹੋਵੇਗਾ ਅਤੇ ਮਾਲੇਰਕੋਟਲੇ ਵਰਗੇ ਸ਼ਹੀਦੀ ਸਾਕਿਆਂ ਦੀ ਮਹਿਮਾ ਨੂੰ ਉਜਾਗਰ ਕਰਦਾ ਹੋਇਆ ਕੂਕਾ ਲਹਿਰ ਦੇ ਇਤਿਹਾਸ ਦੇ ਯੋਗਦਾਨ ਨੂੰ

ਠੀਕ ਪ੍ਰਕਰਣ ਵਿਚ ਸਮਝਣ ਵਿਚ ਸਹਾਈ ਹੋਵੇਗਾ। ਸ਼ਹੀਦ ਸਭਨਾਂ ਦੇ ਸਾਂਝੇ ਹੁੰਦੇ ਹਨ ਅਤੇ ਸਾਰੀ ਮਨੁੱਖਤਾ ਦੇ ਭਲੇ ਲਈ ਇਹ ਆਪਣੀਆਂ ਜਾਨਾਂ ਕੁਰਬਾਨ ਕਰਦੇ ਹਨ ਤਾਂ ਜੋ ਉਨ੍ਹਾਂ ਤੋਂ ਤੇ ਉਨ੍ਹਾਂ ਦੀਆਂ ਕੁਰਬਾਨੀਆਂ ਤੋਂ ਪ੍ਰੇਰਨਾ ਲੈ ਕੇ ਮਾਨਵਤਾ ਦਾ ਨਵਾਂ ਰਾਹ ਉਜਿਆਰਾ ਹੋ ਸਕੇ। ਜਿਹੜੀ ਕੌਮ ਆਪਣੇ ਸ਼ਹੀਦਾਂ ਨੂੰ ਯਾਦ ਰਖਦੀ ਹੈ, ਉਨ੍ਹਾਂ ਦੇ ਪਦ-ਚਿੰਨ੍ਹਾਂ ਤੋਂ ਅਗਵਾਈ ਲੈਂਦੀ ਹੈ, ਉਹ ਸਦਾ ਚੜ੍ਹਦੀਆਂ ਕਲਾਂ ਵਿਚ ਵਿਚਰਦੀ ਹੈ। ਭਾਈ ਬਿਸ਼ਨ ਸਿੰਘ ਤੇ ਭਾਈ ਵਰਿਆਮ ਸਿੰਘ ਅਤੇ ਬਾਬਾ ਹੀਰਾ ਸਿੰਘ ਤੇ ਹੋਰ ਸ਼ਹੀਦਾਂ ਦੇ ਇਹ ਸਾਕੇ ਸਾਡੇ ਲਈ ਹਮੇਸ਼ਾਂ ਨਵੀਂ ਪ੍ਰੇਰਨਾ ਜਗਾਉਣ ਵਾਲੇ ਹਨ ਅਤੇ ਦੂਜੇ ਬੰਨੇ ਕਾਵਨ ਤੇ ਫੋਰਸਾਈਥ ਵਰਗੇ ਖਲਨਾਇਕੀ ਦੀਆਂ ਕਰਤੂਤਾਂ ਮਨੁੱਖਤਾ ਦੇ ਇਤਿਹਾਸ ਨੂੰ ਕਲੰਕਤ ਕਰਨ ਵਾਲੇ ਘਿਰਣਤ ਪਖ ਹਨ। ਇਨ੍ਹਾਂ ਦੋਹਾਂ ਖਲਨਾਇਕਾਂ ਤੇ ਨਾਇਕਾਂ ਦੇ ਨਾਟਕੀ ਸੰਘਰਸ਼ ਤੋਂ ਜੋ ਨਵਾਂ ਪ੍ਰਕਾਸ਼ ਫੈਲਦਾ ਹੈ, ਉਹ ਹਮੇਸ਼ਾਂ ਸਾਰਥਕ ਤੇ ਉਸਾਰੂ ਪ੍ਰੇਰਨਾ ਦੀ ਸਾਖੀ ਭਰਦਾ ਰਹਿੰਦਾ ਹੈ ਤੇ ਇਸ ਪਖ ਤੋਂ ਸਤਿੰਦਰ ਸਿੰਘ ਨੰਦਾ ਵਰਗੇ ਨਾਟਕਕਾਰ ਦੀ ਘਾਲਣਾ ਸਦਾ ਨਾਟਕ ਦੇ ਇਤਿਹਾਸ ਵਿਚ ਨਵੀਂ ਦਿਸ਼ਾ ਪ੍ਰਦਾਨ ਕਰਨ ਵਾਲੀ ਸਿਧ ਹੁੰਦੀ ਹੈ, ਜਿਸ ਲਈ ਉਹ ਸਾਡੀ ਵਧਾਈ ਤੇ ਧੰਨਵਾਦ ਦਾ ਸਥਾਈ ਪਾਤਰ ਹੋ ਨਿਬੜਿਆ ਹੈ।

**ਕਿਰਪਾਲ ਸਿੰਘ ਕਸੇਲ**

ਪਟਿਆਲਾ।
27 ਸਤੰਬਰ, 1998

ਮੈਨੂੰ ਸਮਝ ਨਹੀਂ ਆਉਂਦੀ ਕਿ
ਇਨ੍ਹਾਂ ਕੂਕਿਆਂ ਨੂੰ ਪਸ਼ੂਆਂ ਨਾਲ
ਆਪਣੀ ਜਾਨੋਂ ਵੱਧ ਪਿਆਰ ਕਿਉਂ ਹੈ?....
ਇਹ ਬੇਜ਼ੁਬਾਨਾਂ ਦੀ ਜ਼ੁਬਾਨ ਬਣ ਕੇ
ਸਾਡੀ ਜੀਭ ਦੇ ਸੁਆਦ ਨੂੰ
ਕਿਰਕਰਾ ਕਿਉਂ ਕਰਦੇ ਨੇ?..
ਜਾਨਵਰਾਂ ਦਾ ਤਾਂ ਕੰਮ ਹੀ ਇਹ ਹੈ
ਕਿ ਉਹ ਚੁੱਪ ਚਾਪ
ਸਾਡੇ ਭੋਜਨ ਦੀ ਗਰਾਹੀ ਬਣਨ।

(ਨਾਟਕ ਵਿਚੋਂ)

# ਸਾਨੂੰ ਦੁਖ ਗਊਆਂ ਦਾ ਖਾਏ :
# 'ਸਿਰੁ ਧਰਿ ਤਲੀ ਗਲੀ ਮੋਰੀ ਆਉ'

ਅੰਗ੍ਰੇਜ਼ੀ ਸਾਮਰਾਜ ਦੇ ਸ਼ਾਸਨ ਕਾਲ ਵਿਚ 1857 ਦੇ ਆਜ਼ਾਦੀ ਦੇ ਅਸਫਲ ਵਿਦਰੋਹ ਮਗਰੋਂ ਪੰਜਾਬ ਵਿਚ ਜਿਹੜੀਆਂ ਅੰਗ੍ਰੇਜ਼-ਰਾਜ ਵਿਰੁੱਧ ਸ਼ਕਤੀਸ਼ਾਲੀ ਲਹਿਰਾਂ ਨੇ ਜਨਮ ਲਿਆ, ਉਨ੍ਹਾਂ ਵਿਚੋਂ ਕ੍ਰਮਵਾਰ ਕੂਕਾ ਲਹਿਰ, ਗ਼ਦਰ ਲਹਿਰ ਅਤੇ ਬਬਰ ਅਕਾਲੀ ਲਹਿਰ ਦਾ ਸੁਨਹਿਰੀ ਅਖਰਾਂ ਵਿਚ ਲਿਖੇ ਜਾਣ ਯੋਗ ਇਤਿਹਾਸ ਹੈ। ਇਨ੍ਹਾਂ ਵਿਚੋਂ ਕੂਕਾ ਲਹਿਰ ਦਾ ਜਨਮ ਨਾਮਧਾਰੀ ਸਿਖਾਂ ਦੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਹੋਇਆ। ਨਤੀਜੇ ਵਜੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਮੁਲਕ 'ਚੋਂ ਜਲਾਵਤਨ ਕਰ ਦਿਤਾ ਗਿਆ ਸੀ। ਇਤਿਹਾਸਕ ਪ੍ਰਸੰਗਾਂ ਤੇ ਸਾਕਿਆਂ ਬਾਰੇ ਕਵਿਤਾ, ਇਤਿਹਾਸ, ਨਿਬੰਧ ਆਦਿ ਦੀ ਰਚਨਾ ਕਰਨ ਨਾਲੋਂ ਨਾਟਕੀ ਰੂਪ ਵਿਚ ਪੇਸ਼ ਕਰਨਾ ਵਧੇਰੇ ਸਾਵਧਾਨੀ, ਰੰਗਮੰਚ ਦੀ ਕਲਾ ਦੀ ਪਕੇਰੀ ਸੂਝ ਅਤੇ ਪ੍ਰਭਾਵ ਦੀ ਏਕਤਾ ਅਤੇ ਤੀਬਰਤਾ ਦੀ ਮੰਗ ਕਰਦਾ ਹੈ। ਇਤਿਹਾਸਕ ਤੱਥਾਂ ਦੀ ਸੱਚਾਈ ਦਾ ਮੰਚੀਕਰਨ ਕਰਨ ਲਗਿਆਂ ਸਤਿੰਦਰ ਸਿੰਘ ਨੰਦਾ ਦਾ ਇਹ ਨਾਟਕ 'ਸਾਨੂੰ ਦੁਖ ਗਊਆਂ ਦਾ ਖਾਏ' ਮਾਲੇਰਕੋਟਲਾ ਦੇ ਕੂਕਿਆਂ ਦੇ ਕਲਰ ਵਿਚ ਹੋਏ ਸਾਕੇ ਦਾ ਰੌਂਗਟੇ ਖੜੇ ਕਰ ਦੇਣ ਵਾਲਾ ਹੋ ਨਿਬੜਦਾ ਹੈ। ਰੰਗਮੰਚ ਦੀਆਂ ਸੀਮਾਵਾਂ ਅਧੀਨ ਇਸ ਦਰਦਨਾਕ ਸਾਕੇ ਦੇ ਦ੍ਰਿਸ਼ ਪ੍ਰਸਤੁਤ ਕਰਨਾ ਸੰਭਵ ਨਹੀਂ। ਇਸੇ ਲਈ ਨੰਦਾ ਨੇ ਕਥਾ ਵਸਤੂ ਨੂੰ ਅਜਿਹੀ ਗੌਂਦ ਵਿਚ ਢਾਲਿਆ ਹੈ ਕਿ ਸਾਰੀਆਂ ਘਟਨਾਵਾਂ ਵਾਪਰਦੀਆਂ ਹੋਈਆਂ ਮਹਿਸੂਸ ਹੁੰਦਿਆਂ ਹਨ ਅਤੇ ਦਰਸ਼ਕ ਦੀ ਸੰਪੂਰਨ ਬਿਰਤੀ ਮੰਚ 'ਤੇ ਵਾਪਰ ਰਹੀਆਂ ਘਟਨਾਵਾਂ ਦੇ ਇਕ ਇਕ ਸ਼ਬਦ ਅਤੇ ਇਕ ਇਕ ਹਰਕਤ ਰਾਹੀਂ ਇਕਸੁਰ ਹੁੰਦੀ ਚਲੀ ਜਾਂਦੀ ਹੈ।

'ਇਤਿਹਾਸਕ ਨਾਟਕ' ਲਿਖਣ ਅਤੇ ਕਿਸੇ ਸਾਖੀ ਦੀ 'ਨਾਟਕੀ ਰਿਪੋਰਟ' ਵਿਚ ਬਹੁਤ ਅੰਤਰ ਹੈ। ਨੰਦਾ ਨੂੰ ਇਸ ਅੰਤਰ ਦੀ ਪੂਰੀ ਸੂਝ ਹੈ। ਇਸੇ

ਲਈ ਉਸ ਨੇ ਹਵਾਲਦਾਰ, ਭੋਲਾ, ਬਰਕਤ ਖ਼ਾਂ ਤੇ ਸਜਣ ਸਿੰਘ ਵਰਗੇ ਪੁਲਸ ਮੁਲਾਜ਼ਮਾਂ ਦੀ ਗਲਬਾਤ, ਉਨ੍ਹਾਂ ਦੀ ਜ਼ਿਹਨੀ ਕੈਫ਼ੀਅਤ ਅਤੇ ਸੋਚ ਬਿਰਤੀ ਨਾਲ ਕੂਕਿਆਂ ਦੇ ਮਹਾਨ ਤੇ ਆਦਰਸ਼ ਕਿਰਦਾਰ ਨੂੰ ਬਿਆਨ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਹਵਾਲਦਾਰ ਦੇ ਪਹਿਲੇ ਵਾਕ ਨਾਲ ਹੀ ਕੂਕਿਆਂ ਦੀ ਕੁਰਬਾਨੀ ਦਾ ਮਹਾਨ ਆਦਰਸ਼ ਉਭਰ ਕੇ ਸਾਹਮਣੇ ਆ ਜਾਂਦਾ ਹੈ ਅਤੇ ਦਰਸ਼ਕ ਇਕਦਮ ਮੂਲ ਵਿਸ਼ੇ ਨਾਲ ਜੁੜ ਜਾਂਦਾ ਹੈ।

> "ਸਮਝ ਨਹੀਂ ਆਉਂਦੀ, ਇਹ ਕੂਕੇ ਕਿਸ ਮਿੱਟੀ ਦੇ ਬਣੇ ਹੋਏ ਹਨ, ਮੌਤ ਨੂੰ ਮਖੌਲਾਂ ਕਰਦੇ ਹਨ। ਸਰਕਾਰ ਦਾ ਜ਼ਰਾ ਵੀ ਡਰ ਭਉ ਨਹੀਂ। ਡਰਦੇ ਲੁਕਦੇ ਛਿਪਦੇ ਵੀ ਨਹੀਂ ਸਗੋਂ ਨਿਡਰ ਹੋ ਕੇ ਗ੍ਰਿਫ਼ਤਾਰੀ ਦੇਣ ਥਾਣੇ ਪਹੁੰਚ ਜਾਂਦੇ ਹਨ।"

ਹਵਾਲਦਾਰ ਅਤੇ ਸਿਪਾਹੀਆਂ ਦੇ ਵਾਰਤਾਲਾਪ ਵਿਚੋਂ ਕੂਕਾ ਲਹਿਰ ਦਾ ਪਿਛੋਕੜ ਅਤੇ ਵਾਪਰਨ ਵਾਲੇ ਸਾਕੇ ਦਾ ਦ੍ਰਿਸ਼ ਹੀ ਸਾਕਾਰ ਨਹੀਂ ਹੁੰਦਾ ਸਗੋਂ ਮੰਚ ਦੇ ਓਹਲੇ ਵਾਪਰਨ ਵਾਲੇ ਤੋਪਾਂ ਦੇ ਦ੍ਰਿਸ਼ ਬਾਰੇ ਮਾਹੌਲ ਦੀ ਉਸਾਰੀ ਵੀ ਹੋ ਰਹੀ ਹੁੰਦੀ ਹੈ।

ਮੰਚ ਉਤੇ ਕਾਵਨ ਅਤੇ ਉਸ ਦੀ ਮੇਮ ਦੇ ਆ ਜਾਣ ਨਾਲ ਵਾਪਰਨ ਵਾਲੀ ਦਰਦਨਾਕ ਘਟਨਾ ਦਾ ਸਹਿਮ ਦਰਸ਼ਕ ਦੇ ਮਨ ਉਤੇ ਪੈਣਾ ਸ਼ੁਰੂ ਹੋ ਜਾਂਦਾ ਹੈ। ਕਾਵਨ ਦੀ ਮੇਮ ਦੋ ਔਰਤਾਂ 'ਤੇ ਤਰਸ ਖਾ ਕੇ ਆਪਣੇ ਰਹਿਮਦਿਲ ਜਾਂ ਨਾਰੀ-ਸੁਲੱਭ ਸੰਵੇਦਨਾ ਦੀ ਪ੍ਰਤੀਨਿਧਤਾ ਕਰਦੀ ਹੈ, ਦਰਸ਼ਕ ਉਸ ਦੇ ਕਿਰਦਾਰ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿੰਦੇ। ਨੰਦਾ ਨੇ ਬਿਸ਼ਨ ਸਿੰਘ ਅਤੇ ਵਰਿਆਮ ਸਿੰਘ ਦੇ ਕਿਰਦਾਰ ਨੂੰ ਬਹੁਤ ਖ਼ੂਬਸੂਰਤੀ ਨਾਲ ਉਸਾਰਿਆ ਹੈ। ਸ਼ਹੀਦੀ ਨਾਲ ਸੰਬੰਧਤ ਗੀਤ, ਗੁਰਬਾਣੀ ਦੀ ਚੇਤਨਾ ਅਤੇ ਸਿਖ ਇਤਿਹਾਸ ਦੇ ਸ਼ਹੀਦੀ ਸਾਕਿਆਂ ਦੇ ਸੰਕੇਤਾਂ ਨਾਲ ਇਸ ਨਾਟਕ 'ਸਾਨੂੰ ਦੁਖ ਗਊਆਂ ਦਾ ਖਾਏ' ਨੂੰ ਕੀਰਨੇ ਪਾ ਦੇਣ ਵਾਲਾ ਨਾਟਕ ਬਣਾ ਦਿਤਾ ਹੈ। ਨਾਟਕ ਦੇ ਦੂਜੇ ਅੰਕ ਵਿਚ ਗੁਰਬਾਣੀ ਦੀ ਇਕੋ ਹੀ ਤੁਕ ਇਕ ਅਜਿਹਾ ਪ੍ਰਵਚਨ ਸਿਰਜਦੀ ਹੈ ਕਿ ਦਰਸ਼ਕ ਕੁਰਬਾਨੀਆਂ ਦੀ ਮਨੋ-ਵਿਗਿਆਨਕ ਚੇਤਨਾ ਨਾਲ ਜੁੜ ਕੇ 'ਸਿਖੀ ਸਿਦਕ' ਦੇ ਮੂਲ ਚਿੰਤਨ ਨੂੰ ਸਮਝਣ ਦੇ ਸਮਰੱਥ ਹੋ ਜਾਂਦਾ ਹੈ।

"ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ"

ਨੰਦਾ ਦਾ ਇਹ ਹਥਲਾ ਨਾਟਕ ਕੂਕਿਆਂ ਦੇ ਕਲਰ ਵਿਚ ਵਾਪਰੇ ਤਿੰਨ ਦਿਨ ਦੇ ਰੋਜ਼ਨਾਮਚੇ ਦਾ ਮੰਚੀਕਰਨ ਪੇਸ਼ ਕਰਦਾ ਹੈ। ਦੂਜੇ ਅਤੇ ਤੀਜੇ ਦਿਨ ਦੇ ਦ੍ਰਿਸ਼ ਕੂਕਿਆਂ ਦੇ ਸ਼ਾਨਦਾਰ ਤੇ ਗੌਰਵਮਈ ਸਾਕਿਆਂ ਨੂੰ ਸੁਹਿਰਦਤਾ ਨਾਲ ਪ੍ਰਗਟਾਉਂਦੇ ਹਨ। ਜਿਸ ਨਾਲ ਸਿੱਖਾਂ ਦੀਆਂ ਮਹਾਂਨ ਕੁਰਬਾਨੀਆਂ ਦਾ ਬਿੰਬ ਜ਼ਿਹਨ

ਅੰਦਰੋਂ ਉਭਰਦਾ ਤੇ ਕਾਰਜਸ਼ੀਲ ਹੁੰਦਾ ਹੈ। ਇਹ ਵੀ ਇਸ ਨਾਟਕ ਦੀ ਇਕ ਖ਼ੂਬਸੂਰਤੀ ਮੰਨੀ ਜਾ ਸਕਦੀ ਹੈ। ਲਿਖੀ ਗਈ ਰਚਨਾ ਰਾਹੀਂ ਅਣ ਲਿਖੀਆਂ ਘਟਨਾਵਾਂ ਨਾਲ ਦਰਸ਼ਕ ਅਤੇ ਪਾਠਕ ਨੂੰ ਜੋੜਣਾ ਵੀ ਉਤਮ ਕਲਾ ਮੰਨੀ ਜਾਂਦੀ ਹੈ। ਇਹ ਮੇਰੀ ਪੱਕੀ ਤੇ ਨਿਸ਼ਚਿਤ ਧਾਰਨਾ ਹੈ।

ਸਤਿੰਦਰ ਸਿੰਘ ਨੰਦਾ ਆਪਣੇ ਨਾਟਕੀ ਸਿਰਜਨਾ ਦੇ ਉਸ ਸਿਖ਼ਰ 'ਤੇ ਪਹੁੰਚ ਗਿਆ ਹੈ, ਜਿਥੇ ਸਿਖ ਇਤਿਹਾਸ ਨਾਲ ਜੁੜੀਆਂ ਸਮੁਚੀਆਂ ਕਦਰਾਂ ਕੀਮਤਾਂ, ਕੁਰਬਾਨੀਆਂ, ਭਾਵਨਾਵਾਂ, ਸੰਵੇਦਨਾਵਾਂ ਅਤੇ ਸੰਭਾਵਨਾਵਾਂ ਨੂੰ ਮੰਚੀਕਰਨ ਦੇ ਮਾਧਿਅਮ ਨਾਲ ਪੇਸ਼ ਕੀਤਾ ਜਾ ਸਕਦਾ ਹੈ। ਇਤਿਹਾਸ ਵਿਚੋਂ ਪ੍ਰਮਾਣਿਕ ਸਮੱਗਰੀ ਲੈ ਕੇ ਨਾਟਕ ਸਿਰਜਨ ਵਾਲੇ 'ਨੰਦਾ' ਨੇ ਇਹ ਚੰਗੀ ਤਰ੍ਹਾਂ ਮਹਿਸੂਸ ਕਰ ਲਿਆ ਹੈ ਕਿ ਇਤਿਹਾਸ ਵਿਸ਼ੇਸ਼ ਕਰਕੇ ਸਿਖ ਇਤਿਹਾਸ ਨਾਟਕੀ ਮਾਧਿਅਮ ਨਾਲ ਲੋਕਾਂ ਦੇ ਮਨਾਂ 'ਤੇ ਸਭ ਤੋਂ ਵੱਧ ਅਸਰ-ਅੰਦਾਜ ਹੁੰਦਾ ਹੈ। 'ਸਾਨੂੰ ਦੁਖ ਗਊਆਂ ਦਾ ਖਾਏ' ਉਸ ਦੀ ਉਪਰੋਕਤ ਸੋਚ ਦਾ ਸੂਚਕ ਹੈ।

**ਡਾ. ਈਸ਼ਰ ਸਿੰਘ ਤਾਂਘ**

4/3, ਆਨੰਦ ਨਗਰ 'ਬੀ' ਪਟਿਆਲਾ
2 ਅਕਤੂਬਰ, 1998

| | |
|---|---|
| ਭੋਲਾ: | ਇਹ ਆਜ਼ਾਦੀ ਮੰਗਦੇ ਨੇ ਮੇਮ ਜੀ ਆਜ਼ਾਦੀ .... |
| ਬਰਕਤ ਖ਼ਾਂ: | ਨਾਲੇ ਪਸ਼ੂਆਂ ਤੇ ਜਾਨਵਰਾਂ ਦੇ ਵਾਸਤੇ ਕਾਟੋ ਕਲੇਸ਼ ਕਰਦੇ ਨੇ । |
| ਮੇਮ: | ਵ੍ਹਟ ਕਾਟੋ ਕਲੇਸ਼ ? |
| ਬਰਕਤ ਖ਼ਾਂ: | ਕੁਛ ਨਹੀਂ, ਕੁਛ ਨਹੀਂ .... ਮਰਸੀ ਮੰਗਦੇ ਨੇ ਮੇਮ ਜੀ। |
| ਮੇਮ: | ਫਾਰ ਐਨੀਮਲਸ ? (ਹੈਰਾਨੀ ਨਾਲ ਮੋਢੇ ਛੰਡਦਿਆਂ) ਹਮਾਰੇ ਕੰਟਰੀ ਮੇਂ ਲੈਕਸ ਐਨੀਮਲ ਸਲਾਟਰ ਹੋਟੇ ਹੈਂ। |
| ਭੋਲਾ: | ਇਹ ਖ਼ਾਹਮਖ਼ਾਹ ਉਨ੍ਹਾਂ ਉਤੇ ਤਰਸ ਕਰਦੇ ਨੇ...ਉਨ੍ਹਾਂ ਵਿਚ ਵੀ ਰੱਬ ਦੀ ਰੂਹ ਮੰਨਦੇ ਨੇ,ਗਊ ਨੂੰ ਆਪਣੀ ਮਾਤਾ ਸਮਾਨ ਮੰਨਦੇ ਨੇ। |
| ਮੇਮ: | ਹਮਾਰੀ ਗੌਰਮਿੰਟ, ਹਮਾਰੇ ਲੋਗ ਐਸਾ ਨਹੀਂ ਮਾਨਟੇ। |

(ਨਾਟਕ ਵਿਚੋਂ)

ਇਹ ਮਲੇਛ ਲੰਦਨੋ ਆਏ,
ਇਨ੍ਹਾਂ ਬੁਚੜਖਾਨੇ ਲਾਏ,
ਸਾਨੂੰ ਦੁਖ ਗਊਆਂ ਦਾ ਖਾਏ,
ਸਿੰਘੋ ਸਾਨੂੰ ਸੀਸ ਦੇਵਣੇ ਆਏ,
ਨਾਇ ਕਰਤਾਰ ਦੇ..............
( ਬਾਰਾਂਮਾਹ/ਸੰਤ ਚੰਦਾ ਸਿੰਘ)

ਹਰ ਇਕ ਚੀਜ਼ ਦੇ ਕੁਝ ਬੰਧਨ ਤੇ ਅਸੂਲ ਹੁੰਦੇ ਹਨ। ਖੇਡਾਂ ਦੇ ਵੀ ਕੁਝ ਅਸੂਲ ਬਣਾਏ ਹੋਏ ਹਨ। ਉਨ੍ਹਾਂ ਵਿਚ ਰਹਿ ਕੇ ਖਿਡਾਰੀ ਸੁਚਜੀ ਖੇਡ ਦਾ ਪ੍ਰਦਰਸ਼ਨ ਕਰਦੇ ਹਨ। ਬੇ-ਅਸੂਲੀ ਖੇਡ ਤਾਂ ਜੰਗਲ ਦੀ ਖੇਡ ਅਤੇ ਬੁਰਛਾ ਗਰਦੀ ਨੂੰ ਜਨਮ ਦਿੰਦੀ ਹੈ ਜਿਸ ਨਾਲ ਖੇਡ ਖੇਡਣ ਵਾਲਿਆਂ ਨੂੰ ਵੀ ਸਰੀਰਕ ਤੇ ਮਾਨਸਿਕ ਦੁਖ ਹੁੰਦਾ ਹੈ ਅਤੇ ਖੇਡ ਦੇਖਣ ਵਾਲੇ ਵੀ ਉਸ ਤੋਂ ਖੁਸ਼ੀ ਅਤੇ ਉਤਸ਼ਾਹ, ਮਾਨਸਿਕ ਸਕੂਨ ਤੇ ਸਰੀਰਕ ਤੰਦਰੁਸਤੀ ਪ੍ਰਾਪਤ ਨਹੀਂ ਕਰ ਸਕਣਗੇ।

ਇਸ ਤਰ੍ਹਾਂ ਹੀ ਸੁਰ-ਤਾਲ ਵਿਚ ਗਾਉਣ ਵਾਸਤੇ ਵਖਰੇ ਵਖਰੇ ਰਾਗਾਂ ਨੂੰ ਬਣਾਇਆ ਗਿਆ ਹੈ ਅਤੇ ਵਖਰੇ ਵਖਰੇ ਰਾਗਾਂ ਦੇ ਵਖਰੇ ਵਖਰੇ ਨਿਯਮ, ਉਪਨਿਯਮ ਬੰਦਸ਼ਾਂ ਹਨ, ਜਿਹੜਾ ਉਨ੍ਹਾਂ ਵਿਚ ਰਹਿ ਕੇ ਗੀਤ ਗਾਉਂਦਾ, ਕੀਰਤਨ ਕਰਦਾ ਜਾਂ ਕਲਾ ਦਾ ਪ੍ਰਦਰਸ਼ਨ ਕਰਦਾ ਹੈ, ਉਹ ਸੂਝਵਾਨ, ਰਸ-ਭਿੰਨਾ ਤੇ ਕਲਾਤਮਕ ਕਲਾਕਾਰ ਸੰਗੀਤਕਾਰ-ਗਵਈਆ ਅਖਵਾਉਂਦਾ ਹੈ ਅਤੇ ਉਹ ਕਲਾਕਾਰ, ਸੰਗੀਤਕਾਰ ਉਨ੍ਹਾਂ ਬੰਦਸ਼ਾਂ ਵਿਚ ਰਹਿ ਕੇ ਕਲਾ ਦਾ ਪ੍ਰਗਟਾਉ ਕਰਨ ਸਮੇਂ, ਸੰਗੀਤ ਕਰਨ ਸਮੇਂ ਰਾਗ ਦਾ ਸਹੀ ਅਰਥ ਜੋ ਭਾਵ ਪਿਆਰ ਨੂੰ ਆਪ ਅਪਨਾ ਸਕੇਗਾ ਅਤੇ ਸਰੋਤਿਆਂ ਨੂੰ ਇਸ ਦੇ ਭਾਈਵਾਲ ਬਣਾ ਸਕੇਗਾ।

ਇਸ ਤਰ੍ਹਾਂ ਹੀ ਕਵਿਤਾ ਦੇ ਕੁਝ ਗੁਣ ਅਤੇ ਬੰਧਨ ਹਨ। ਉਨ੍ਹਾਂ ਵਿਚ ਰਹਿ ਕੇ ਕਵਿਤਾ ਲਿਖੀ ਜਾਵੇ ਤਾਂ ਸੁਆਦਲੀ ਕਵਿਤਾ ਬਣ ਜਾਂਦੀ ਹੈ ਅਤੇ ਆਪਣੇ ਭਾਵਾਂ ਨੂੰ ਸਰੋਤਿਆਂ ਤਕ ਸਹੀ ਤਰ੍ਹਾਂ ਪੇਸ਼ ਕੀਤਾ ਜਾ ਸਕਦਾ ਹੈ।

ਡਾਕਟਰਾਂ ਵੈਦਾਂ ਨੇ ਵੀ ਤੰਦਰੁਸਤ ਸਰੀਰ ਲਈ ਕੁਝ ਬੰਦਸ਼ਾਂ ਲਗਾ ਦਿਤੀਆਂ ਹਨ, ਉਨ੍ਹਾਂ ਨੂੰ ਅਪਨਾਉਣ ਨਾਲ ਤੰਦਰੁਸਤ ਦੇਹ ਬਰਕਰਾਰ ਰਖੀ ਜਾ ਸਕਦੀ ਹੈ। ਤੰਦਰੁਸਤ ਦੇਹ ਨੂੰ ਬਹੁਤ ਵਡੀ ਨਿਆਮਤ ਕਿਹਾ ਗਿਆ ਹੈ।

ਮੈਂ ਹੋਰ ਵਿਸਥਾਰ ਤੋਂ ਡਰਦਿਆਂ ਹੁਣ ਸਿਰਫ ਨਾਟਕ ਬਾਰੇ ਹੀ ਜ਼ਿਕਰ ਕਰਾਂਗਾ, ਨਹੀਂ ਤਾਂ ਅਜਿਹੀਆਂ ਹੋਰ ਅਨੇਕ ਹੀ ਉਦਾਹਰਣਾਂ ਹਨ ਜੋ ਸੁਰ ਤਾਲ ਤੋਂ ਉਖੜ ਗਏ ਹਨ ਉਨ੍ਹਾਂ ਦਾ ਜੀਵਨ ਦਾ ਪੰਧ ਇਕ ਬਿਖੜਾ ਪੈਂਡਾ ਬਣ ਜਾਂਦਾ ਹੈ। ਪਤੀ-ਪਤਨੀ, ਔਲਾਦ ਦਾ ਬੇਸੁਰ ਹੋਇਆ ਉਨ੍ਹਾਂ ਸਭਨਾਂ ਦਾ ਜੀਵਨ ਨਰਕ ਦੀ ਨਿਆਈ ਬਣ ਜਾਂਦਾ ਹੈ।

ਇਸ ਤਰ੍ਹਾਂ ਨਾਟਕ ਦੇ ਕੁਝ ਬੰਧਨ ਹੁੰਦੇ ਹਨ ਜੇ ਉਨ੍ਹਾਂ ਬੰਧਨਾਂ ਵਿਚ ਰਹਿ ਕੇ ਨਾਟਕ ਲਿਖਿਆ ਜਾਵੇ ਤਾਂ ਹੀ ਅਸਲੀ ਰੂਪ ਦਰਸਾਉਣ ਲਈ ਇਹ ਨਾਟਕ ਕਾਮਯਾਬ ਹੋ ਸਕੇਗਾ। ਨਾਟਕ ਖੇਡਣ ਤੋਂ ਪਹਿਲਾਂ ਨਾਟਕ ਦੀ ਰੂਪ ਰੇਖਾ ਦਿਮਾਗ਼ ਵਿਚ ਲਿਆਉਣੀ ਤੇ ਕਿਸੀ ਚੀਜ਼ ਨੂੰ ਵੇਖ ਕੇ ਉਸ ਨੂੰ ਉਸੇ ਰੂਪ ਵਿਚ ਲੋਕਾਂ ਸਾਹਮਣੇ ਪੇਸ਼ ਕਰਨ ਵਾਸਤੇ ਲਿਖਤ ਦਾ ਜਾਮਾ ਪਹਿਨਾਉਣਾ ਬਹੁਤ ਕਠਨ ਕੰਮ ਹੈ। ਇਸ ਵਿਚ ਸੁਚੇਤ ਬੁਧੀ ਦਾ ਬਹੁਤ ਰੋਲ ਹੁੰਦਾ ਹੈ ਜੋ ਹਰ ਇਕ ਦੇ ਵਸ ਦੀ ਗੱਲ ਨਹੀਂ ਹੁੰਦੀ। ਫਿਰ ਨਾਟਕ ਵਿਚ ਇਹ ਧਿਆਨ ਰਖਣਾ ਬਹੁਤ ਜ਼ਰੂਰੀ ਹੈ ਕਿ ਜਿਸ ਪ੍ਰਸੰਗ ਨੂੰ ਜਿਸ ਵੇਸ ਜਾਂ ਭੇਸ ਨੂੰ ਜਾਂ ਕਿਸੇ ਚਰਿਤਰ ਜਾਂ ਵਿਅਕਤੀਤਵ ਨੂੰ ਅਸੀਂ ਦਰਸ਼ਕਾਂ ਸਾਹਮਣੇ ਪੇਸ਼ ਕਰਨਾ ਹੈ, ਕੀ ਉਹ ਨਾਲ-ਨਾਲ ਹੀ ਚਲ ਰਹੇ ਹਨ? ਕਿਧਰੇ ਇਹ ਤਾਂ ਨਹੀਂ ਹੋ ਰਿਹਾ ਕਿ ਅਸੀਂ ਵਿਸ਼ੇ ਤੋਂ ਇਤਨੇ ਦੂਰ ਤਾਂ ਨਹੀਂ ਹੋ ਰਹੇ ਕਿ ਦਰਸ਼ਕ ਵੇਖ ਕੇ ਉਲਝ ਹੀ ਗਏ ਹੋਣ ਤੇ ਇਹ ਸਮਝ ਹੀ ਨਾ ਸਕਣ ਕਿ ਕਿਸ ਚਰਿਤਰ ਨੂੰ ਨਾਟਕ ਵਿਚ ਵਿਖਾਇਆ ਗਿਆ ਹੈ। ਕਿਧਰੇ ਕੋਈ ਚਰਿਤਰਾਂ ਨੂੰ ਦਰਸਾਉਣ ਦਾ ਝਮੇਲਾ ਤਾਂ ਨਹੀਂ ਸਹੇੜ ਲਿਆ। ਨਾਟਕ ਖੇਡਣ ਨਾਲੋਂ, ਨਾਟਕ ਲਿਖਣ ਵਿਚ ਬਹੁਤ ਹੀ ਸੁਚੇਤਨ ਬੁਧੀ ਦੀ ਲੋੜ ਹੈ। ਪਰ ਜੇ ਨਾਟਕ ਖੇਡਣ ਵਾਲੇ ਲਿਖੇ ਨਾਟਕ ਦੀ ਡੂੰਘਾਈ ਨੂੰ ਸਮਝ ਕੇ ਅਤੇ ਅਸਲੀਅਤ ਨੂੰ ਅਨੁਭਵ ਕਰਕੇ ਖੇਡਣ ਤੇ ਦਰਸ਼ਕਾਂ ਨੂੰ ਉਸ ਵਿਚ ਇਤਨਾ ਜੋੜ ਦੇਵੇ ਕਿ ਉਹ ਉਸ ਵਿਚ ਗੁਆਚ ਹੀ ਜਾਣ ਤੇ ਉਨ੍ਹਾਂ ਨੂੰ ਪਤਾ ਹੀ ਨਾ ਲਗੇ ਕਿ ਇਹ ਅਸਲ ਵਿਚ ਵਾਪਰ ਰਿਹਾ ਹੈ ਜਾਂ ਅਸਲੀਅਤ ਦੀ ਨਕਲ ਕੀਤੀ ਜਾ ਰਹੀ ਹੈ ਤਾਂ ਫਿਰ ਲਿਖਣ ਵਾਲੇ ਦੀ ਲਿਖਣ ਦੀ ਕੀਤੀ ਮਿਹਨਤ ਫਲੀਭੂਤ ਹੋ ਜਾਂਦੀ ਹੈ।

ਇਸ ਤੋਂ ਹੋਰ ਕਠਨ ਕੰਮ ਹੁੰਦਾ ਹੈ ਕਿ ਸਿਰਫ ਅਸਲੀਅਤ ਨੂੰ ਹੀ ਵਿਖਾਉਣਾ, ਉਸ ਵਿਚ ਰਲਾ ਨਹੀਂ ਹੋਣ ਦੇਣਾ, ਕੋਲੋਂ ਮਿਰਚ ਮਸਾਲਾ ਨਹੀਂ ਲਾਉਣਾ ਅਤੇ ਧਾਰਮਿਕ ਬੰਧਨਾਂ ਵਿਚ ਰਹਿ ਕੇ ਗੁਰੂ, ਪੀਰਾਂ ਦੀ ਹੈਸੀਅਤ ਨੂੰ ਲੋਕਾਂ ਤਕ ਪਹੁੰਚਾਉਣ ਸਮੇਂ ਉਨ੍ਹਾਂ ਦੀ ਮਾਣ ਪ੍ਰਤਿਸ਼ਠਾ ਨੂੰ ਸਥਿਰ ਰਖਣਾ। ਇਹ ਸਾਰੇ ਕਠਨ ਕੰਮ ਸ. ਸਤਿੰਦਰ ਸਿੰਘ ਨੰਦਾ ਜੀ ਨੇ ਇਸ ਨਾਟਕ 'ਸਾਨੂੰ ਦੁਖ ਗਊਆਂ ਦਾ ਖਾਏ' ਵਿਚ ਬਹੁਤ ਹੀ ਸਫਲਤਾ ਪੂਰਵਕ ਤੇ ਪੂਰਨ ਯੋਗਤਾ ਨਾਲ ਕੀਤੇ ਹਨ।

ਇਸ ਨਾਟਕ ਵਿਚ ਨੰਦਾ ਜੀ ਬਹੁਤ ਹੀ ਸੁਹਣੇ ਤਰੀਕੇ ਨਾਲ ਭਾਰਤ ਵਿਚ ਸਥਾਪਤ ਹੋਏ ਅੰਗ੍ਰੇਜ਼ ਸਾਮਰਾਜ ਨੂੰ ਉਖੇੜਣ ਲਈ ਤੇ ਭਾਰਤ ਵਿਚ ਗਊਆਂ ਨੂੰ ਗੁਲਾਮੀ ਤੋਂ ਅਜ਼ਾਦ ਕਰਵਾਉਣ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਸਿਖ ਸੇਵਕਾਂ ਵਲੋਂ ਕੀਤੀਆਂ ਘਾਲਨਾਵਾਂ ਨੂੰ, ਸਿਖੀ ਦੀ ਮਾਣ ਮਰਿਆਦਾ ਨੂੰ ਮੁਖ ਰਖਦਿਆਂ ਹੋਇਆਂ ਬਹੁਤ ਹੀ ਸੁਚਜੇ ਢੰਗ ਨਾਲ ਦਰਸਾਇਆ ਹੈ ਅਤੇ ਸਾਨੂੰ ਦਰਸ਼ਕਾਂ ਨੂੰ ਉਸ ਸਮੇਂ ਦੇ ਵਾਤਾਵਰਣ ਵਿਚ ਪਹੁੰਚਾ ਦਿਤਾ ਹੈ ਜਿਸ ਤੋਂ ਪਤਾ ਲਗ ਜਾਂਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇਂ ਅਜਿਹੇ ਸੂਰਬੀਰ ਤੇ ਸ਼ਹੀਦ ਸਿਖ ਹੋਏ ਹਨ ਜਿਨ੍ਹਾਂ ਨੇ ਤਿਆਗ ਅਤੇ ਭਗਤੀ ਨੂੰ ਧਾਰਨ ਕੀਤਾ ਹੋਇਆ ਸੀ ਜੋ ਦੁਨੀਆਦਾਰੀ ਤੋਂ ਬਹੁਤ ਉਪਰ ਉਠ ਗਏ ਸਨ। ਜਿਨ੍ਹਾਂ ਨੇ, ਜ਼ੁਲਮ ਦੇ ਵਿਰੁੱਧ, ਦੇਸ਼ ਦੀ ਗੁਲਾਮੀ ਨੂੰ ਤੋੜਨ ਅਤੇ ਗਊ ਰੱਖਿਆ ਲਈ ਜਾਨਾਂ ਇਸ ਤਰ੍ਹਾਂ ਵਾਰੀਆਂ ਹਨ ਜਿਵੇਂ ਲਾੜੇ-ਲਾੜੀਆਂ ਨੂੰ ਵਰ੍ਹਦੇ ਹਨ। ਇਹ ਨੰਦਾ ਜੀ ਦੀ ਸ਼ਲਾਘਾਯੋਗ ਨਾਟਕ ਰਚਨਾ ਹੈ ਜੋ ਅਸਲੀਅਤ ਨੂੰ ਪੇਸ਼ ਕਰਨ ਲਈ ਪੂਰੀ ਤਰ੍ਹਾਂ ਸਹਾਈ ਹੋਵੇਗੀ।

**ਸ੍ਰੀ ਭੈਣੀ ਸਾਹਿਬ, ਲੁਧਿਆਣਾ** **ਤਰਸੇਮ ਸਿੰਘ ਨਾਮਧਾਰੀ**
**ਮਿਤੀ 2 ਅਕਤੂਬਰ, 1998**

# ਸਤਿੰਦਰ ਸਿੰਘ ਨੰਦਾ
# ਦਾ
# ਜੀਵਨ ਬਿਊਰਾ ਅਤੇ ਸਿਰਜਣਾ ਜਗਤ

| | |
|---|---|
| *ਨਾਂ* | ਸਤਿੰਦਰ ਸਿੰਘ ਨੰਦਾ (ਸਤਿੰਦਰ ਨੰਦਾ) |
| *ਪਿਤਾ ਦਾ ਨਾਂ* | ਸ. ਮਹਿੰਦਰ ਸਿੰਘ ਨੰਦਾ (ਸਵਰਗੀ) |
| *ਪੱਕਾ ਪਤਾ* | 194, ਤ੍ਰਿਪੜੀ ਟਾਊਨ, ਡਿਸਪੈਂਸਰੀ ਦੇ ਪਿਛੇ, ਪਟਿਆਲਾ-147004 |
| *ਕਿੱਤਾ* | ਖੋਜ ਅਫ਼ਸਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ। |
| *ਜਨਮ ਮਿਤੀ* | 8 ਅਗਸਤ, 1951 (ਸਰਟੀਫ਼ਿਕੇਟ ਅਨੁਸਾਰ) ਅਤੇ 10 ਸਤੰਬਰ, 1952 (ਪਿਤਾ ਦੀ ਡਾਇਰੀ ਮੁਤਾਬਕ) |
| *ਵਿਦਿਅਕ ਯੋਗਤਾ* : | ਐਮ. ਏ. (ਪੰਜਾਬੀ), ਪ੍ਰਭਾਕਰ ਅਤੇ ਗਿਆਨੀ |

*ਸਾਹਿਤ ਸਿਰਜਣਾ* :

| | |
|---|---|
| (ੳ) ਦੋ ਕਹਾਣੀ ਸੰਗ੍ਰਹਿ | : 1. ਉਜੜਿਆ ਚਮਨ-1978 |
| | : 2. ਨਿਹੁੰ ਜ਼ੋਰੀਂ ਟੁੱਟਦੇ-1978 |
| (ਅ) ਦੋ ਨਾਵਲ | : 1. ਦਰਦਮੰਦਾਂ ਦੇ ਹਾਣੀ-1979 |
| | : 2. ਜੋਕ ਤੇ ਲੋਕ-1983 |
| (ੲ) ਸੱਤ ਪੂਰੇ ਨਾਟਕ | : 1. ਭਲਕ ਅਜੇ ਦੂਰ ਹੈ-1986 |
| | : 2. ਕਿਰਾਏਦਾਰ -1989 |
| | : 3. ਕਰਮਯੋਗੀ-1992 |
| | : 4. ਧੂੰਏਂ ਦੇ ਬੱਦਲ-1994 |
| | : 5. ਨਾਇਕ ਖਸਮ ਹਮਾਰੇ-1995 |

: 6. ਥਿੜਕਦੇ ਕਦਮ (1998)
: 7. ਸਾਨੂੰ ਦੁਖ ਗਊਆਂ ਦਾ ਖਾਏ (1998)

(ਸ) ਤਿੰਨ ਇਕਾਂਗੀ ਸੰਗ੍ਰਿਹਿ: 1. ਦਾਰੂਦਾਸੀਏ -1992
2. ਸੁੰਨੇ ਰਾਹ (ਬਾਲ ਨਾਟਕ)-1992
3. ਖੁਲ੍ਹੇ ਪੰਖ (ਹਿੰਦੀ ਬਾਲ ਨਾਟਕ) -1992

(ਹ) ***ਪ੍ਰੋ: ਕਿਰਪਾਲ ਸਿੰਘ ਜੀ ਕਸੇਲ ਨਾਲ ਪ੍ਰੋ: ਪੂਰਨ ਸਿੰਘ ਦੀਆਂ ਪੁਸਤਕਾਂ ਦੇ ਪੰਜਾਬੀ ਅਨੁਵਾਦ ਅਤੇ ਪੰਜਾਬੀ ਕਾਵਿ-ਰੂਪਾਂਤਰਣ ਵਿਚ ਸਹਿਯੋਗ :***

1. ਪੂਰਬੀ ਕਵਿਤਾ ਦੀ ਆਤਮਾ
2. ਸਵਾਮੀ ਰਾਮ ਤੀਰਥ ਦੀ ਆਤਮ ਕਥਾ
3. ਮਾਲਾ ਮਣਕੇ
4. ਤ੍ਰਿੰਞਣ ਸਖੀਆਂ
5. ਗਦ ਕਾਵਿ ਦੀਆਂ ਸੱਤ ਖਾਰੀਆਂ
6. ਅਰਸ਼ੀ ਲਾੜੀ
7. ਜਗਦੀਆਂ ਜੋਤਾਂ
8. ਗੀਤ ਗੋਬਿੰਦ
9. ਅਲਿਫ਼ ਅੱਖਰ
10. ਕਰਨਾ ਖਿੜਿਆ ਵਿਚ ਪੰਜਾਬ
11. ਪੰਜਾਬ ਜਿਉਂਦਾ ਗੁਰੂ ਦੇ ਨਾਮ ਤੇ ਅਤੇ ਕੁਝ ਹੋਰ ਪੁਸਤਕਾਂ

***ਪੁਰਸਕਾਰ/ਸਨਮਾਨ***:

1. ਸਾਹਿਤਯ ਕਲਾ ਪਰਿਸ਼ਦ, ਨਵੀਂ ਦਿੱਲੀ ਨੇ 16 ਅਗਸਤ, 1990 ਨੂੰ ਸਾਲ 1988-89 ਦਾ ਬਤੌਰ ਪੰਜਾਬੀ ਨਾਟਕਕਾਰ ਦੇ ਦਿੱਲੀ ਵਿਖੇ ਪੁਰਸਕ੍ਰਿਤ ਕੀਤਾ।

2. ਸਾਲ 1987 ਵਿਚ ਪੁਸਤਕ 'ਭਲਕ ਅਜੇ ਦੂਰ ਹੈ' ਨੂੰ ਪੰਜਾਬੀ ਸਾਹਿਤ ਸਮੀਖਿਆ ਬੋਰਡ ਵਲੋਂ ਸਰਵੋਤਮ ਨਾਟਕ ਗਿਣਿਆਂ ਗਿਆ।

3. 26 ਜਨਵਰੀ, 1987 ਨੂੰ ਪੰਜਾਬ ਰਾਜ ਬਿਜਲੀ ਬੋਰਡ, ਪਟਿਆਲਾ

ਵਲੋਂ ਨਾਟਕ 'ਕਿਰਾਏਦਾਰ' ਲਈ ਪੁਰਸਕ੍ਰਿਤ ਕੀਤਾ।

4. 10 ਸਤੰਬਰ, 1989 ਨੂੰ ਐਸ. ਡੀ. ਕੇ. ਐਸ. ਸ੍ਰੀ ਦਸੌਂਧੀ ਰਾਮ ਬੀਰ ਜੀ ਫਾਊਂਡੇਸ਼ਨ, ਪਟਿਆਲਾ ਨੇ ਨਾਟਕ 'ਕਰਮਯੋਗੀ' ਲਈ ਸਨਮਾਨਿਤ ਕੀਤਾ।

5. 15,16 ਅਤੇ 17 ਸਤੰਬਰ, 1989 ਨੂੰ ਪੰਜਾਬੀ ਅਕਾਡਮੀ,ਦਿੱਲੀ ਨੇ ਮੇਰੇ ਨਾਟਕਾਂ ਉਤੇ ਤਿੰਨ ਰੋਜ਼ਾ ਨਾਟਕ ਮੇਲੇ ਦਾ ਆਯੋਜਨ ਕਰਕੇ ਮਾਣ ਦਿਤਾ।

6. ਸਾਲ 1989 ਵਿਚ ਦੋ ਵਾਰੀ ਨਾਟਕ 'ਕਿਰਾਏਦਾਰ' ਲਈ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਨੇ ਮਾਣ ਦਿਤਾ।

7. ਉਤਰੀ ਖੇਤਰੀ ਸਭਿਆਚਾਰਕ ਕੇਂਦਰ (ਐਨ.ਜ਼ੈਡ.ਸੀ.ਸੀ.) ਪਟਿਆਲਾ ਨੇ ਜੁਲਾਈ, 1994 ਨੂੰ ਨਾਟਕ 'ਕਰਮਯੋਗੀ' ਲਈ ਮਾਣ ਦਿਤਾ।

8. ਨੈਸ਼ਨਲ ਥੀਏਟਰ ਆਫ਼ ਆਰਟਸ (ਨਟਾਸ) ਵਲੋਂ ਜੂਨ, 1994 ਵਿਚ 'ਕਰਮਯੋਗੀ' ਵਾਸਤੇ ਮਾਣ ਪ੍ਰਾਪਤ ਹੋਇਆ।

9. ਬਿਜਲੀ ਬੋਰਡ ਲੇਖਕ ਸਭਾ, ਪੰਜਾਬ ਵਲੋਂ 8 ਮਈ, 1994 ਨੂੰ ਮਾਣ ਮਿਲਿਆ।

10. ਅਦਾਰਾ 'ਮਹਿਰਮ', 'ਮਾਡਰਨ ਖੇਤੀ' ਅਤੇ 'ਘਰ ਸ਼ਿੰਗਾਰ' ਵਲੋਂ ਅਪ੍ਰੈਲ, 1994 ਨੂੰ ਮਾਣ ਪ੍ਰਾਪਤ ਹੋਇਆ।

11. ਪੰਜਾਬੀ ਸਾਹਿਤ ਕਲਾ ਪਰਿਸ਼ਦ, ਮਾਲੇਰਕੋਟਲਾ ਵਲੋਂ 19-11-94 ਨੂੰ ਕੰਗਣਵਾਲ (ਸੰਗਰੂਰ) ਵਿਖੇ ਉਦਾਸੀ-ਹਾਸ਼ਮੀ-ਰਵੀ ਸਭਿਆਚਾਰਕ ਮੇਲੇ ਵਿਚ ਸਫ਼ਦਰ ਹਾਸ਼ਮੀ ਪੁਰਸਕਾਰ ਪ੍ਰਾਪਤ ਹੋਇਆ।

12. ਲਗਭਗ ਦੋ ਦਰਜਨ ਪੰਜਾਬੀ ਸਾਹਿਤ ਸਭਾਵਾਂ ਅਤੇ ਸਕੂਲ/ਕਾਲਜਾਂ ਵਲੋਂ ਵੀ ਸਨਮਾਨ ਪ੍ਰਾਪਤ ਹੋਇਆ ਹੈ।

13. ਦੂਰਦਰਸ਼ਨ, ਜਲੰਧਰ ਤੋਂ ਮੇਰੇ ਨਾਟਕ 'ਮਾਲਕ ਮਕਾਨ', 'ਆਈ ਬੋ' ਅਤੇ 'ਹੁਣ ਵੀ' ਪੰਜਾਬੀ ਵਿਚ ਅਤੇ 'ਅਰਮਾਨ' ਹਿੰਦੀ ਵਿਚ ਪ੍ਰਦਰਸ਼ਿਤ ਹੋ ਚੁਕੇ ਹਨ। ਰੇਡੀਓ, ਜਲੰਧਰ ਤੋਂ ਮੇਰੇ ਕਈ ਨਾਟਕ ਜਿਵੇਂ 'ਦਾਰੂਦਾਸੀਏ' ਅਤੇ 'ਟੈਲੀਫ਼ੋਨ' ਆਦਿ ਪ੍ਰਸਾਰਤ ਹੋ ਚੁਕੇ ਹਨ।

14. ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪੰਜਾਬ ਸਕੂਲ ਸਿੱਖਿਆ ਬੋਰਡ, ਮੁਹਾਲੀ, ਲੋਕ ਸੰਪਰਕ ਵਿਭਾਗ, ਪੰਜਾਬ ਅਤੇ ਕਈ ਹੋਰ ਸੰਸਥਾਵਾਂ ਵਲੋਂ ਸਮੇਂ ਸਮੇਂ ਕਰਵਾਏ ਜਾਂਦੇ ਨਾਟਕ ਮੁਕਾਬਲਿਆਂ ਵਿਚ ਮੇਰੇ 6 ਨਾਟਕਾਂ ਨੂੰ ਸਰਵੋਤਮ ਹੋਣ ਦਾ ਮਾਣ ਵੀ ਪ੍ਰਾਪਤ ਹੋਇਆ ਹੈ ਅਤੇ ਲਗਭਗ 10 ਨਾਟਕਾਂ ਨੂੰ ਪ੍ਰਥਮ ਘੋਸ਼ਿਤ ਵੀ ਕੀਤਾ ਗਿਆ ਹੈ।

15. ਮੇਰੇ ਨਾਟਕਾਂ ਨੂੰ ਪੰਜਾਬ, ਹਰਿਆਣਾ ਅਤੇ ਦਿੱਲੀ ਵਿਖੇ ਖੇਡੇ

ਜਾਣ ਦਾ ਮਾਣ ਹਾਸਲ ਹੈ ਅਤੇ 'ਕਿਰਾਏਦਾਰ' ਪੰਜਾਬ ਵਿਚ ਲਗਭਗ ਹਰ ਸ਼ਹਿਰ ਤੇ ਕਸਬੇ ਵਿਚ ਪ੍ਰਸਤੁਤ ਕੀਤਾ ਗਿਆ ਹੈ।

16. ਪੰਜਾਬੀ ਦੇ ਪ੍ਰਮੁੱਖ ਨਾਟਕ ਨਿਰਦੇਸ਼ਕਾਂ ਵਲੋਂ ਮੇਰੇ ਨਾਟਕ ਕੇਵਲ ਪੰਜਾਬ ਅਤੇ ਗੁਆਂਢੀ ਸੂਬਿਆਂ ਵਿਚ ਹੀ ਨਹੀਂ ਸਗੋਂ ਵਿਦੇਸ਼ਾਂ ਵਿਚ ਵੀ ਖੇਡੇ ਗਏ ਹਨ, ਜਿਨ੍ਹਾਂ ਵਿਚੋਂ 'ਕਿਰਾਏਦਾਰ' ਅਤੇ 'ਨਾਇਕ ਖਸਮ ਹਮਾਰੇ' ਨਾਟਕਾਂ ਦੇ ਮੰਚਨ ਨੂੰ ਵਿਦੇਸ਼ਾਂ ਵਿਚ ਮਾਣ ਪ੍ਰਾਪਤ ਹੋਇਆ ਹੈ।

## ਪਾਤਰ

ਬਿਸ਼ਨ ਸਿੰਘ

ਵਰਿਆਮ ਸਿੰਘ

ਹੀਰਾ ਸਿੰਘ

ਕਾਵਨ

ਮੇਮ

ਫੋਰਸਾਈਥ

ਊਤਮ ਸਿੰਘ

ਹਵਾਲਦਾਰ

ਭੋਲਾ

ਸਜਣ ਸਿੰਘ

ਬਰਕਤ ਖ਼ਾਂ

ਢੰਡੋਰਚੀ

ਅਤੇ

ਚਾਰ ਮਸਤਾਨੇ ਸਿਖ

## ਦ੍ਰਿਸ਼ ਪਹਿਲਾ

(ਸਮਾਂ : 16 ਜਨਵਰੀ, 1872)

(ਸਥਾਨ : ਰਿਆਸਤ ਪਟਿਆਲਾ ਦੇ ਪਿੰਡ ਰੜ ਦਾ ਹੈ।)

(ਮੰਚ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ, ਜਿਸ ਦੇ ਸੱਜੇ ਹੱਥ ਪਿੰਡ ਅਤੇ ਖੱਬੇ ਹੱਥ ਉਤੇ ਕੈਂਪ ਆਦਿ ਬਾਰੇ ਥਾਂ ਹੈ।)

(ਸੰਗੀਤਕ ਧੁਨ ਦੇ ਨਾਲ ਰੋਸ਼ਨੀ ਮੰਚ ਉਤੇ ਹੁੰਦੀ ਹੈ ਅਤੇ ਇਕ ਬੋਹੜ ਦਾ ਦਰਖ਼ਤ ਦਿਖਾਈ ਦਿੰਦਾ ਹੈ।)

(ਇਕ ਨਾਮਧਾਰੀ ਮਸਤਾਨਾ ਸਿਖ ਮੰਚ ਉਤੇ ਆਉਂਦਾ ਹੈ।)

ਮਸਤਾਨਾ 1: ਜਾਹੀ ਕੁਲ ਤੇ ਪ੍ਰਗਟਿਉ, ਤਾਹੀ ਕੁਲ ਕੋ ਨਾਮ।
ਪੁੰਨ ਦੁਆਦਸ ਗੁਰਇੰਦ ਕੋ, ਮੇਰੀ ਹੈ ਪਰਨਾਮ।
ਮੇਰੀ ਹੈ ਪਰਨਾਮ ਬੇਲੀਓ............ਸਾਡੀ ਸਭਨਾਂ ਦੀ ਪਰਨਾਮ।

(ਕੁਝ ਹੋਰ ਨਾਮਧਾਰੀ ਮਸਤਾਨੇ ਸਿੰਘ ਵੀ ਗੱਲਾਂ ਕਰਦੇ ਹੋਏ ਆ ਜਾਂਦੇ ਹਨ ਅਤੇ ਬੋਹੜ ਥਲੇ ਖੜ੍ਹੇ ਹੋ ਕੇ ਸਿੰਘਾਂ ਦੇ ਕਾਰਨਾਮਿਆਂ ਦੀਆਂ ਗੱਲਾਂ ਕਰਨ ਲਗ ਜਾਂਦੇ ਹਨ।)

ਮਸਤਾਨਾ 2: (ਮਸਤਾਨਾ 1 ਨੂੰ ) ਸਤਿ ਸ਼੍ਰੀ ਅਕਾਲ ਜੀ !

ਮਸਤਾਨਾ 1: ਸਤਿ ਸ਼੍ਰੀ ਅਕਾਲ ਜੀ ਸਤਿ ਸ਼੍ਰੀ ਅਕਾਲ !
(ਮਸਤਾਨਾ ਸਿੰਘ ਇਕ ਦੂਜੇ ਦੇ ਪੈਰੀਂ ਹੱਥ ਲਾਉਂਦੇ ਹਨ।)

ਮਸਤਾਨਾ 4: ਅਸੀਂ ਗੱਲਾਂ ਪਏ ਕਰਦੇ ਸਾਂ ਕਿ ਕਲ੍ਹ ਸਵੇਰੇ ਚਿੜੀਮਾਰਾਂ ਦੇ ਮਹੱਲੇ ਵਿਚ ਮੁਕਾਬਲੇ ਦੀ ਟੱਕਰ ਹੋਈ।

ਮਸਤਾਨਾ 2: ਮੁਕਾਬਲੇ ਦੀ ਟੱਕਰ ਕਿਵੇਂ ਹੋਈ?

ਮਸਤਾਨਾ 4: ਕਿਉਂ?

ਮਸਤਾਨਾ 2: ਕਿਉਂਕਿ ਆਪਣੇ ਕੋਲ ਤਾਂ ਸਫ਼ਾ ਜੰਗ ਤੇ ਲਾਠੀਆਂ ਹੀ ਸਨ ਤੇ ਉਨ੍ਹਾਂ ਚਿੜੀਮਾਰ ਬੁਚੜਾਂ ਕੋਲ ਤਲਵਾਰਾਂ ਤੇ ਬੰਦੂਕਾਂ ਨਹੀਂ ਸਨ?

ਮਸਤਾਨਾ 3: ਨਾਲੇ ਆਪਣੇ ਨਾਲੋਂ ਗਊ ਘਾਤਕਾਂ ਦੀ ਨੌ ਦਸ ਗੁਣਾਂ ਵਧੇਰੇ ਗਿਣਤੀ ਨਹੀਂ ਸੀ ?

ਮਸਤਾਨਾ 2: ਭਰਾਵਾ ਮੁਕਾਬਲਾ ਤੇ ਤਾਂ ਹੀ ਹੋਣਾ ਸੀ ਜੇ ਬਰਾਬਰ ਦੀ ਗਿਣਤੀ ਤੇ ਬਰਾਬਰ ਦੇ ਹਥਿਆਰ ਹੁੰਦੇ।

ਮਸਤਾਨਾ 4: ਪਰ ਫਿਰ ਵੀ ਛੱਕੇ ਤਾਂ ਛੁੜਾ ਹੀ ਦਿਤੇ ਨੇ ਨਾ।

ਮਸਤਾਨਾ 1: ਪਰ ਸਾਡੇ ਸਰੀਰਾਂ ਦਾ ਵੀ ਤੇ ਨੁਕਸਾਨ ਹੋਇਐ।

ਮਸਤਾਨਾ 2: ਜੇ ਸਾਡੇ ਸੱਤ ਸਰੀਰ ਸ਼ਹੀਦ ਹੋਏ ਨੇ ਤਾਂ ਚਿੜੀਮਾਰ ਅੱਠ ਮਾਰੇ ਗਏ ਨੇ।

ਮਸਤਾਨਾ 4: ਹਿਸਾਬ ਕਿਤਾਬ ਬਰਾਬਰ....ਨਾਲੇ ਲੜਾਈ ਵਿਚ ਤਾਂ ਵਾਧਾ ਘਾਟਾ ਵੇਖਿਆ ਹੀ ਨਹੀਂ ਜਾਂਦਾ।

ਮਸਤਾਨਾ 3: ਪਰ ਹੀਰਾ ਸਿੰਘ ਜੀ ਕਿਥੇ ਨੇ, ਜਿਨ੍ਹਾਂ ਸੁਮੰਦ ਖ਼ਾਂ ਮਾਰਦਿਆਂ ਖੱਬੀ ਬਾਂਹ ਵਢਾ ਲਈ?

ਮਸਤਾਨਾ 2: ਤੇ ਅਜੇ ਤਕ ਉਨ੍ਹਾਂ ਦੀ ਬਾਂਹ ਵਿਚੋਂ ਲਹੂ ਬੰਦ ਨਹੀਂ ਹੋਇਆ।

ਮਸਤਾਨਾ 1: ਇਸੇ ਲਈ ਉਹ ਹੁਣ ਆਪਣੀ ਬਾਂਹ ਦਾ ਆਪੇ ਹੀ ਇਲਾਜ ਪਏ ਕਰਦੇ ਨੇ।

ਮਸਤਾਨਾ 4: ਉਹ ਕਿਵੇਂ ?

ਮਸਤਾਨਾ 1: ਮੈਂ ਵੇਖ ਕੇ ਆਇਆਂ ਕਿ ਕੜਾਹੀ ਵਿਚ ਤੇਲ ਗਰਮ ਕਰਕੇ ਟੁੰਡ ਤਲ ਦਿਤਾ ਅਤੇ ਲਹੂ ਵਗਣਾ ਬੰਦ ਹੋ ਗਿਆ।

ਸਾਰੇ : ਧੰਨ ਸ੍ਰੀ ਗੁਰੂ ਰਾਮ ਸਿੰਘ ਜੀ, ਧੰਨ ਤੇਰੀ ਵਡਿਆਈ !

(ਪਿਛੋਕੜ ਤੋਂ ਬੋਲ ਉਭਰਦੇ ਹਨ)

'ਆਓ ਗਊ ਗਰੀਬਾਂ ਦੇ ਵਾਸਤੇ, ਤੁਸੀਂ ਨਿਕਲੋ ਵਿਚ ਮੈਦਾਨ।
ਤੁਸੀਂ ਚੰਦ੍ਰ ਗੁਪਤ ਦੀ ਵੰਸ਼ ਹੋ, ਤੁਸੀਂ ਮੋਰਯ ਹੋ ਬਲਵਾਨ।
ਤੁਸੀਂ ਵਾਰਸ ਸ਼ੇਰੇ ਪੰਜਾਬ ਦੇ, ਤੁਸੀਂ ਪੋਰਸ ਦੀ ਸੰਤਾਨ।
ਤੁਸੀਂ ਨਲੂਏ ਦੀ ਔਲਾਦ ਹੋ, ਤੁਹਾਥੇ ਫੂਲਾ ਸਿੰਘ ਨੂੰ ਮਾਣ।
ਤੁਸੀਂ ਉਨ੍ਹਾਂ ਦੇ ਪੁਤਰ ਪੋਤਰੇ, ਸਿਰ ਵਢ ਜੋ ਤਲੀ ਉਤੇ ਟਿਕਾਣ।
ਜਿਨ੍ਹਾਂ ਮੁਗ਼ਲਾਂ ਦੇ ਝੰਡੇ ਪੁਟ ਕੇ, ਦਿਤੇ ਆਪਣੇ ਗੱਡ ਨਿਸ਼ਾਨ।'

(ਨਾਮਧਾਰੀ ਹੀਰਾ ਸਿੰਘ ਖੱਬੀ ਬਾਂਹ ਦੇ ਟੁੰਡ ਉਤੇ ਪੱਟੀ ਬੰਨ੍ਹ ਕੇ ਪ੍ਰਵੇਸ਼ ਕਰਦਾ ਹੈ।)

ਹੀਰਾ ਸਿੰਘ: ਮੇਰੇ ਗੁਰੂ ਦੇ ਸਿਖੋ, ਜੋ ਕੰਮ ਕਰਨ ਦਾ ਮੈਨੂੰ ਹੁਕਮ ਸੀ, ਸੋ ਹੋ ਚੁਕਾ

ਹੀਰਾ ਸਿੰਘ: ਮੇਰੇ ਗੁਰੂ ਦੇ ਸਿਖੋ, ਜੋ ਕੰਮ ਕਰਨ ਦਾ ਮੈਨੂੰ ਹੁਕਮ ਸੀ, ਸੋ ਹੋ ਚੁਕਾ ਹੈ ਤੇ ਹੁਣ ਸਿਰਫ ਕੰਮ ਦੇ ਨਤੀਜੇ ਦੀ ਉਡੀਕ ਹੈ ਤਾਂ ਜੋ ਸਾਡੀ ਥਾਂ ਉਤੇ ਕੋਈ ਬੇਗੁਨਾਹ ਤੇ ਗਰੀਬ ਨਾ ਮਾਰਿਆ ਜਾਵੇ। ਇਸੇ ਲਈ ਮੇਰੀ ਬੇਨਤੀ ਹੈ ਕਿ ਜੋ ਪਰਤਣਾ ਚਾਹੁੰਦੇ ਹੋ, ਉਹ ਖ਼ੁਸ਼ੀ ਖ਼ੁਸ਼ੀ ਚਲੇ ਜਾਣ ਅਤੇ ਜਿਨ੍ਹਾਂ ਨੇ ਸੀਸ ਤਲੀ ਉਤੇ ਰਖਿਆ ਹੋਇਆ ਹੈ, ਉਹ ਇਥੇ ਠਹਿਰ ਜਾਣ।

(ਘੁਸਰ ਮੁਸਰ ਹੋਣ ਲਗ ਪੈਂਦੀ ਹੈ ਤੇ ਹੀਰਾ ਸਿੰਘ ਧਰਤੀ ਉਤੇ ਲਕੀਰ ਵਾਹ ਦੇਂਦਾ ਹੈ।)

'ਭੁਲ ਭੁਲੇਖੇ ਵਿਚ ਫਸ ਕਰ ਨਾ ਬੈਠੋ ਰੀਸ।
ਟਪੇ ਉਹ ਲਕੀਰ, ਜਿਸ ਨੂੰ ਪਿਆਰਾ ਨਾ ਸੀਸ।'

(ਕੁਝ ਕੁ ਪ੍ਰਸਥਾਨ ਵੀ ਕਰ ਜਾਂਦੇ ਹਨ।)

(ਭੀੜ ਵਲ ਦੇਖ ਕੇ) ਲੈ ਜਾਉ ਬਈ ਲੈ ਜਾਉ ਜਿਹੜਾ ਵੀ ਜਾਣਾ ਚਾਹੁੰਦਾ ਹੈ।

(ਪਿਛੋਕੜ ਤੋਂ ਬੋਲ ਉਭਰਦੇ ਹਨ।)

'ਮਰਨਾ ਇਕ ਦਿਨ ਉਵੇਂ ਵੀ, ਬਹੀਏ ਨਾ ਪੈਰ ਪਸਾਰ।
ਦੇਸ਼ ਧਰਮ ਤੋਂ ਮਰਨ ਦੀ, ਸਭ ਤੋਂ ਉਚੀ ਸੁਚੀ ਕਾਰ।
ਨਿਤਰੋ ਵਿਚ ਮੈਦਾਨ ਦੇ, ਜਿਸ ਹੈ ਦੇਣਾ ਸਿਰ।
ਐਵੇਂ ਗਿਆ ਮੈਂ ਮਾਰਿਆ, ਕੋਈ ਨਾ ਆਖੇ ਫਿਰ।
ਅਸੀਂ ਤੇ ਖਫਣ ਆਪਣੇ, ਬੰਨ੍ਹ ਲਿਆ ਹੈ ਸੀਸ।
ਤੇਗ਼ ਬਹਾਦਰ ਸਤਿਗੁਰੂ ਦੀ ਹੈ ਜੋ ਬਖ਼ਸ਼ੀਸ਼।
ਪਾਂਹੀਆਂ ਵਾਂਗ ਨਾ ਵਸਣ ਦੀ, ਇਜ਼ਤ ਆਪਣੇ ਦੇਸ਼।
ਜਾਂ ਅਸੀਂ ਏਥੇ ਰਹਾਂਗੇ ਜਾਂ ਇਹ ਰਹਿਣ ਮਲੇਛ।'

ਮਸਤਾਨਾ 1: (ਕੋਲ ਆ ਕੇ) ਉਹ ਕੌਣ ਪਿਆ ਆਉਂਦੈ?

ਮਸਤਾਨਾ 2: ਕੋਈ ਨਾਮਧਾਰੀ ਸਰੀਰ ਪਿਆ ਲਗਦੈ।

(ਹੀਰਾ ਸਿੰਘ ਗਹੁ ਨਾਲ ਵੇਖਦਾ ਹੈ।)

ਮਸਤਾਨਾ 3: ਆ ਵੀ ਸਾਡੇ ਵਲ ਹੀ ਰਿਹੈ।

ਮਸਤਾਨਾ 4: ਕਿਧਰੇ ਬਾਬਾ ਲਖਾ ਸਿੰਘ ਤਾਂ ਨਹੀ?

ਹੀਰਾ ਸਿੰਘ: ਨਹੀਂ ਬਈ ਸਿੰਘੋ, ਇਹ ਬਾਬਾ ਲਖਾ ਸਿੰਘ ਨਹੀਂ। ਇਹ ਤਾਂ ਸ਼ੇਰਪੁਰ ਥਾਣੇ ਦਾ ਥਾਣੇਦਾਰ ਉਤਮ ਸਿੰਘ ਹੈ। ਬਾਬਾ ਲਖਾ ਸਿੰਘ ਨੂੰ ਤਾਂ ਗੁਰੂ ਜੀ ਨੇ ਭੇਜਿਆ ਸੀ ਕਿ ਸਰਕਾਰ ਨੂੰ ਸੁਚੇਤ ਕਰ ਦੇਵੇ, ਪਰ ਗੋਰੇ ਦੇ ਸਿਪਾਹੀਆਂ ਨੇ ਉਸੇ ਨੂੰ ਹੀ ਡਕ ਦਿਤਾ ਸੀਖਾਂ ਅੰਦਰ।

ਮਸਤਾਨਾ 2: ਪਰ ਇਹ ਨਾਮਧਾਰੀ ਲਿਬਾਸ ਵਿਚ?

ਮਸਤਾਨਾ 1: ਜ਼ਰੂਰ ਕੋਈ ਚਾਲ ਹੈ। ਜੋ ਲੂੰਬੜ ਸ਼ੇਰ ਦਾ ਮਖੌਟਾ ਪਾਈ ਫਿਰਦੈ।

ਮਸਤਾਨਾ 3: ਹੋ ਸਕਦੈ, ਭਗੌੜਾ ਹੋ ਕੇ ਮਸਤਾਨਾ ਦਲ ਵਿਚ ਰਲਣਾ ਚਾਹੁੰਦਾ ਹੋਵੇ।

ਮਸਤਾਨਾ 4: ਅਸੀਂ ਤਾਂ ਸਾਰੇ ਨਾਮਧਾਰੀ ਸਰੀਰਾਂ ਨੂੰ ਜਾਣਦੇ ਹਾਂ......ਮੈਨੂੰ ਤਾਂ ਦਾਲ ਵਿਚ ਕੁਝ ਕਾਲਾ ਲਗਦੈ ਜੋ ਗੋਰਿਆਂ ਦੇ ਆਖੇ ਸਿਖਾਏ ਸਾਨੂੰ ਭਰਮਾ ਕੇ ਫਸਾਣਾ ਚਾਹੁੰਦਾ ਹੋਵੇ।

ਹੀਰਾ ਸਿੰਘ: ਫਿਰ ਅਸੀਂ ਕਿਹੜਾ ਗੋਰਿਆਂ ਕੋਲੋਂ ਡਰਦੇ ਹਾਂ। ਮਹਾਰਾਜਾ ਰਣਜੀਤ ਸਿੰਘ ਤੋਂ ਪਿਛੋਂ ਬਿਲਿਆਂ ਨੇ ਹੀ ਸਾਡਾ ਲਹੂ ਪੀਤਾ ਏ.... ਅਸੀਂ ਇਨ੍ਹਾਂ ਫਰੰਗੀਆਂ ਦੀ ਕਿਸੇ ਵੀ ਚਾਲ ਨੂੰ ਸਿਰੇ ਨਹੀਂ ਚੜ੍ਹਨ ਦੇਣਾ ਤੇ ਦੇਸ਼ ਆਜ਼ਾਦ ਕਰਵਾ ਕੇ ਰਹਿਣਾ ਏਂ, ਭਾਵੇਂ ਸਾਡਾ ਸਭਨਾਂ ਦਾ ਘਾਣ ਹੀ ਕਿਉਂ ਨਾ ਹੋ ਜਾਵੇ।

ਸਾਰੇ : (ਜੈਕਾਰਾ ਬੋਲਦਿਆਂ) ਜੋ ਬੋਲੋ ਸੋ ਨਿਹਾਲ....ਸਤਿ ਸ੍ਰੀ ਅਕਾਲ....

ਹੀਰਾ ਸਿੰਘ: ਇਨ੍ਹਾਂ ਬਿਲਿਆਂ ਨੇ ਹੀ ਆ ਕੇ ਸਾਡੇ ਸ਼ਹਿਰਾਂ ਤੇ ਮੰਦਰ ਗੁਰਦੁਆਰਿਆਂ ਨੂੰ ਪਲੀਤ ਕੀਤਾ ਏ...ਥਾਂ ਥਾਂ ਬੁਚੜਖ਼ਾਨੇ ਖੋਲ੍ਹ ਕੇ ਗਊਆਂ ਨੂੰ ਵਢ ਟੁਕ ਸਾਡੇ ਮਨਾਂ ਨੂੰ ਨੋਚਿਆ ਏ (ਉਪਰ ਖਲਾ ਵਲ ਵੇਖਦਿਆਂ) ਸਮੁੱਤ ਬਖ਼ਸ਼ ਦਾਤਿਆ, ਇਨ੍ਹਾਂ ਰਾਖ਼ਸ਼ਾਂ ਨੂੰ 'ਗਊ ਮਾਤਾ' ਦਾ ਕਤਲ ਕਰਨੋਂ ਮੋੜ ਤਾਂ ਜੋ ਸਾਡਾ ਅੰਨ ਧੰਨ ਬਰਬਾਦ ਨਾ ਹੋਵੇ। ਮਿਹਰਾਂ ਦਿਆ ਦਾਤਿਆ, ਸਾਨੂੰ ਇਨ੍ਹਾਂ ਫਰੰਗੀਆਂ ਦੀ ਗੁਲਾਮੀ ਤੋਂ ਨਿਜਾਤ ਬਖ਼ਸ਼। ਅਸੀਂ ਆਪਣੀ ਜਾਨ ਤਾਂ ਦੇ ਸਕਦੇ ਹਾਂ, ਪਰ ਗੁਲਾਮੀ ਨਹੀਂ ਸਹਿ ਸਕਦੇ ਤੇ ਗਊ ਹਤਿਆ ਵੀ ਨਹੀਂ ਦੇਖ ਸਕਦੇ...ਹਾਂ ਦਾਤਿਆ ਨਹੀਂ ਦੇਖ ਸਕਦੇ..

(ਹੀਰਾ ਸਿੰਘ ਸਾਥੀਆਂ ਵਲ ਵੇਖਦਾ ਹੈ ਤਾਂ ਉਹ ਗਾਉਣ ਲਗ ਪੈਂਦੇ ਹਨ।)

ਮਸਤਾਨਾ 1: 'ਇਹ ਮਲੇਛ ਲੰਦਨੋਂ ਆਏ।

ਮਸਤਾਨਾ 2: ਇਨ੍ਹਾਂ ਬੁਚੜਖ਼ਾਨੇ ਲਾਏ।

ਮਸਤਾਨਾ 3: ਸਾਨੂੰ ਦੁਖ ਗਊਆਂ ਦਾ ਖਾਏ।

ਮਸਤਾਨਾ 4: ਸਿੰਘੋ ਸੀਸ ਦੇਵਣੇ ਆਏ, ਨਾਂ ਕਰਤਾਰ ਦੇ।'

(ਥਾਣੇਦਾਰ ਉਤਮ ਸਿੰਘ ਨਾਮਧਾਰੀ ਲਿਬਾਸ ਵਿਚ ਪ੍ਰਵੇਸ਼ ਕਰਦਾ ਹੈ।)

ਉਤਮ ਸਿੰਘ : ਸਤਿ ਸ੍ਰੀ ਅਕਾਲ ਸਾਥੀਓ !

(ਮਸਤਾਨੇ ਜੁਆਬ ਨਹੀਂ ਦਿੰਦੇ)

ਹੀਰਾ ਸਿੰਘ: ਆਉ ਥਾਣੇਦਾਰ ਸਾਹਿਬ, ਕਿਵੇਂ ਤਸ਼ਰੀਫ਼ ਲਿਆਏ ਹੋ?.... ਕੀ ਗੋਰਿਆਂ ਦੀ ਜੂਠ ਰਾਸ ਨਹੀਂ ਆਈ ਜੋ ਤੁਸਾਂ....

ਉਤਮ ਸਿੰਘ: (ਵਿਚੋਂ) ਮੈਂ ਤਾਂ ਸਿਰਫ਼ ਲੰਗਰ ਦੀ ਸੇਵਾ ਕਰਨ ਵਾਸਤੇ ਬੇਨਤੀ ਕਰਨ ਆਇਆਂ।

ਹੀਰਾ ਸਿੰਘ: ਕਿਉਂ ? ਤੈਨੂੰ ਪਤਾ ਨਹੀਂ ਕਿ ਅਸੀਂ ਕਿਸੇ ਦਾ ਦਿਤਾ ਨਹੀਂ ਖਾਂਦੇ ਸਗੋਂ ਆਪਣਾ ਪਕਾ ਕੇ ਹੀ ਖਾਂਦੇ ਹਾਂ ?

ਉਤਮ ਸਿੰਘ: ਉਹ ਤਾਂ ਠੀਕ ਹੈ ਪਰ ਅੱਜ ਤੁਸੀਂ ਅਮਰਗੜ੍ਹ ਦੇ ਨਾਇਬ ਨਾਜ਼ਮ ਨਿਆਜ ਅਲੀ ਦੇ ਸ਼ਾਹੀ ਮਹਿਮਾਨ ਹੋ।

ਮਸਤਾਨਾ 1: ਸਰਦਾਰ ਹੀਰਾ ਸਿੰਘ ਜੀ, ਮੈਨੂੰ ਤਾਂ ਸਾਰੀ ਦਾਲ ਹੀ ਕਾਲੀ ਦਿਖਦੀ ਏ

ਮਸਤਾਨਾ 2: ਮੈਨੂੰ ਤਾਂ ਇਹ ਅੰਗ੍ਰੇਜ਼ਾਂ ਵੱਲੋਂ ਚਲੀ ਤੁਰਪ ਦੀ ਚਾਲ ਲਗਦੀ ਏ।

ਮਸਤਾਨਾ 3: ਕਿਧਰੇ ਧੋਖਾ ਨਾ ਹੋ ਜਾਵੇ।

ਮਸਤਾਨਾ 4: ਸਾਨੂੰ ਅਪਣੀ ਆਨ, ਸ਼ਾਨ ਤੇ ਬਾਨ ਦੀ ਲੋੜ ਏ, ਸ਼ਾਹੀ ਦਸਤਰਖ਼ਾਨ ਦੀ ਨਹੀਂ। ਨਾਲੇ ਅਸੀਂ ਜਿਥੇ ਵੀ ਜਾਂਦੇ ਹਾਂ ਆਪਣੀ ਮਰਜ਼ੀ ਨਾਲ ਹੀ ਜਾਂਦੇ ਹਾਂ।

(ਹੀਰਾ ਸਿੰਘ ਸੋਚ ਮੁਦਰਾ ਵਿਚ ਹੋ ਜਾਂਦਾ ਹੈ।)

ਮਸਤਾਨਾ 1: ਨਾਲੇ ਹੁਣ ਤੇ ਸਾਡੀ ਗਿਣਤੀ ਵੀ.............।

ਮਸਤਾਨਾ 2: (ਵਿਚੋਂ) ਭੈਣੀ ਸਾਹਬ ਤੋਂ ਤੁਰਨ ਵੇਲੇ ਪੰਜ ਸੌ ਸੀ।

ਮਸਤਾਨਾ 3: ਕਿਧਰੇ ਇਹ ਨਾ ਹੋਵੇ ਕਿ ਆਪਾਂ ............।

ਮਸਤਾਨਾ 4: (ਵਿਚੋਂ) ਜੇ ਇਨ੍ਹਾਂ ਦੀ ਚਾਲ ਵਿਚ ਫਸ ਗਏ ਤਾਂ ਗੁਰੂ ਨੂੰ ਕੀ ਮੂੰਹ ਵਿਖਾਵਾਂਗੇ?

ਉਤਮ ਸਿੰਘ: ਨਹੀਂ ਸਾਥੀਓ, ਧੋਖਾ ਨਹੀਂ ਹੋ ਸਕਦਾ। ਮੈਂ ਤਾਂ ਆਪ ਹੁਣ ਤੁਹਾਡਾ ਸਾਥੀ ਬਣ ਗਿਆਂ ਤੇ ਸਾਥੀ ਕਦੇ ਯਾਰਮਾਰ ਨਹੀਂ ਕਰ ਸਕਦੇ।.... ਤੁਸੀਂ ਮੇਰੇ ਬੋਲਾਂ ਉਤੇ ਯਕੀਨ ਕਰੋ।

ਹੀਰਾ ਸਿੰਘ: (ਸੁਚੇਤ ਹੁੰਦਿਆਂ) ਠੀਕ ਹੈ ਥਾਣੇਦਾਰਾ.....ਮੈਂ ਸਭ ਸਮਝਦਾ ਹਾਂ।

ਉਤਮ ਸਿੰਘ: (ਵਿਚੋਂ) ਜਨਾਬ, ਮੈਂ ਹੁਣ ਥਾਣੇਦਾਰ ਦੀ ਹੈਸੀਅਤ ਵਿਚ ਨਹੀਂ, ਸਗੋਂ ਗੁਰੂ ਜੀ ਦਾ ਇਕ ਨਿਮਾਣਾ ਜਿਹਾ ਸੇਵਕ ਉਤਮ ਸਿੰਘ ਹੀ ਹਾਂ.... ਹੁਣ ਮੈਂ ਅੰਗ੍ਰੇਜ਼ ਹਾਕਮਾਂ ਦਾ ਟੁਕੜਬੋਚ ਨਹੀਂ ਬਲਕਿ ਤੁਹਾਡਾ ਸਾਥੀ ਹਾਂ ਤੇ ਦੇਸ਼ ਆਜ਼ਾਦ ਕਰਾਣ ਵਿਚ ਤੁਹਾਡਾ ਸਾਥ ਦਿਆਂਗਾ।

ਹੀਰਾ ਸਿੰਘ: ਦੇਖ ਲੈ ਉਤਮ ਸਿੰਹਾਂ, ਇਹ ਬੜਾ ਬਿਖੜਾ ਪੈਂਡਾ ਏ.... ਸਿਰ ਤਲੀ ਉਤੇ ਧਰਨਾ ਪੈਂਦਾ ਏ। ਤੇ ਮੈਨੂੰ ਬਖ਼ੂਬੀ ਇਲਮ ਹੈ ਕਿ ਸਰਕਾਰੂ ਬੰਦੇ

ਬੜੇ ਸੋਹਲ ਹੁੰਦੇ ਨੇ, ਔਖ ਸੋਖ ਨਹੀਂ ਕੱਟ ਸਕਦੇ.........। ਨਾਲੇ ਤੂੰ ਬੁਝਾਰਤਾਂ ਪਾਉਣ ਦੀ ਥਾਂ ਸਾਫ਼ ਸਾਫ਼ ਮਕਸਦ ਦਸ ਤਾਂ ਜੋ .....।

ਉਤਮ ਸਿੰਘ: (ਵਿਚੋਂ) ਮੈਂ ਵੀ ਤੁਹਾਡੇ ਵਾਂਗ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਇਕ ਸਿਖ ਹਾਂ....ਮੈਂ ਸਿਰ ਤਾਂ ਦੇ ਸਕਦਾਂ, ਪਰ ਨਮਕ ਹਰਾਮ ਨਹੀਂ ਹੋ ਸਕਦਾ।

ਹੀਰਾ ਸਿੰਘ: ਉਹ ਤਾਂ ਠੀਕ ਹੈ, ਪਰ.....( ਦੋ ਕੁ ਪਲ ਰੁਕ ਕੇ).......ਖ਼ੈਰ !ਦੇਖ ਲੈਂਦੇ ਹਾਂ ਤੇਰੀ ਜ਼ੁਬਾਨ। ਚਲ ਅਸੀਂ ਤੇਰੇ ਨਾਲ ਚਲਦੇ ਹਾਂ ........।

(ਮਸਤਾਨਾ ਨੰਬਰ 1 ਅਗੇ ਵੱਧ ਕੇ ਕੁਝ ਬੋਲਣ ਹੀ ਲਗਦਾ ਹੈ ਕਿ ਹੀਰਾ ਸਿੰਘ ਸੱਜਾ ਹੱਥ ਖੜ੍ਹਾ ਕਰਦਿਆਂ ਅੱਖ ਦੇ ਗੁਝੇ ਇਸ਼ਾਰੇ ਨਾਲ ਰੋਕ ਦੇਂਦਾ ਹੈ।)

ਨਾਲੇ ਸਾਡਾ ਕੋਟਲੇ ਪਹੁੰਚਣ ਦਾ ਰਸਤਾ ਵੀ ਘਟ ਜਾਵੇਗਾ।

(ਦੂਰੋਂ ਢੰਡੋਰਚੀ ਡੌਂਡੀ ਪਿਟਦਾ ਹੋਇਆ ਮੰਚ ਅਗੋਂ ਲੰਘਦਾ ਹੈ।)

ਢੰਡੋਰਚੀ : ਸੁਣੋ ਬਈ ਪਿੰਡ ਵਾਸੀਓ ਸੁਣੋ, ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਦਾ ਫੁਰਮਾਨ ਸੁਣੋ। ਸਭੇ ਸੁਣੋ ਕਿ ਕਲ੍ਹ ਮਿਤੀ 17 ਜਨਵਰੀ ਨੂੰ ਮਲੇਰਕੋਟਲੇ ਦੇ ਨੇੜੇ ਤੇ ਜਮਾਲਪੁਰ ਦੇ ਪ੍ਰੇਡ ਮੈਦਾਨ ਵਿਚ ਸਰਕਾਰੀ ਜਸ਼ਨ ਹੋ ਰਿਹਾ ਹੈ ਜੋ ਮੇਲੇ ਦੀ ਤਰ੍ਹਾਂ ਦਾ ਨਜ਼ਾਰਾ ਹੋਵੇਗਾ। ਇਸ ਲਈ ਆਪ ਵੀ ਹੁੰਮ-ਹੁੰਮਾ ਕੇ ਆਉ ਤੇ ਬਾਲ -ਬਚਿਆਂ ਨੂੰ ਵੀ ਨਾਲ ਲੈ ਕੇ ਆਉ ਅਤੇ ਸਰਕਾਰੀ ਜਸ਼ਨਾਂ ਦੀ ਰੌਣਕ ਨੂੰ ਵਧਾਉ .... ਸੁਣੋ ਬਈ ਪਿੰਡ ਵਾਸੀਓ ਸੁਣੋ.....

(ਢੰਡੋਰਚੀ ਕਹਿੰਦਾ ਹੋਇਆ ਲੰਘ ਜਾਂਦਾ ਹੈ ਅਤੇ ਮਸਤਾਨੇ ਠੰਢਾ ਹਉਕਾ ਭਰਦੇ ਹਨ।)

ਮਸਤਾਨਾ 1: ਹੂੰਹ! ਗਊਆਂ ਮਾਰ ਮਾਰ ਕੇ ਜਸ਼ਨ ਪਏ ਮਨਾਂਦੇ ਨੇ।

ਮਸਤਾਨਾ 2: ਪਿਉ ਵਾਲੇ ਮੇਲੇ ਪਏ ਲਗਾਂਦੇ ਨੇ।

ਮਸਤਾਨਾ 3: (ਵਿਅੰਗ ਨਾਲ) ਆਉ, ਸਾਰੇ ਆਉ, ਮਰੇ ਵੀ ਆਉ ਤੇ ਜੀਉਂਦੇ ਵੀ ਆਉ... ਗੋਰਿਆਂ ਦੀ ਅਕਲ ਦਾ ਜਨਾਜਾ ਨਿਕਲ ਗਿਆ ਹੈ, ਦੇਖਣ ਵਾਸਤੇ ਆਉ।

ਮਸਤਾਨਾ 4: ਮਸਤਾਨੇ ਸ਼ੇਰਾਂ ਅਗੇ ਬਿਲਿਆਂ ਦੀ ਮਿਆਂਕ ਸੁਣਨ ਵਾਸਤੇ ਆਉ, ਜ਼ਰੂਰ ਆਉ ਬਈ ਜ਼ਰੂਰ ਆਉ ........ ਸਰਕਾਰੀ ਮੇਲਾ ਵੇਖਣ ਵਾਸਤੇ ਆਉ।

ਹੀਰਾ ਸਿੰਘ: ਚਲੋ ਬਈ ਸਿੰਘੋ ਆਪਾਂ ਵੀ ਸਰਕਾਰੀ ਜਸ਼ਨਾਂ ਦਾ ਹੁਣੇ ਅਨੰਦ

ਮਾਣ ਲਈਏ.... ਕਿਉਂ ਉਤਮ ਸਿੰਘ ਜੀ ?

ਉਤਮ ਸਿੰਘ: ਹਾਂ ਜੀ ਹਾਂ ...... ਕਿਲ੍ਹੇ ਵਿਚ ਸਾਰਾ ਪ੍ਰਬੰਧ ਕੀਤਾ ਹੋਇਐ। ਖ਼ੂਬ ਰੰਗ ਜੰਮੇਗਾ ..... ਤੁਸੀਂ ਚਲੋ ਤਾਂ ਸਹੀ ..... ਮੈਂ ਸਭ ਤਰ੍ਹਾਂ ਦਾ ਪ੍ਰਬੰਧ ਕਰਕੇ ਹੀ ਆਇਆਂ।

ਹੀਰਾ ਸਿੰਘ: ਸਿੰਘੋ, ਆਪਣੇ ਫਟੜ ਸਾਥੀਆਂ ਨੂੰ ਵੀ ਸੰਭਾਲ ਕੇ ਲੈ ਚਲੋ (ਉਤਮ ਸਿੰਘ ਨੂੰ) ਚਲੋ ਸਾਥੀ ਜੀ.....

(ਸਾਰੇ ਪ੍ਰਸਥਾਨ ਕਰਨ ਲਗ ਪੈਂਦੇ ਹਨ ਅਤੇ ਪਿਛੋਕੜ ਤੋਂ ਗੀਤ ਦੀ ਸੁਰ ਵਿਚ ਬੋਲ ਉਭਰਨ ਲਗ ਪੈਂਦੇ ਹਨ।)

'ਮਸਤਾਨਾ ਦਲ ਬਣਿਆਂ, ਛਡ ਸੰਸਾਰੀ ਰੀਤ।
ਦੇਸ਼ ਆਜ਼ਾਦ ਕਰਾਵਣਾ, ਦਿਲ ਵਿਚ ਧਾਰੀ ਨੀਤ।
ਖ਼ਬਰਾਂ ਫੈਲੀਆਂ ਦੇਸ਼ ਵਿਚ, ਹੋਊ ਦੇਸ਼ ਆਜ਼ਾਦ।
ਭਜ ਫਰੰਗੀ ਜਾਣਗੇ, ਹੋਣਾ ਖ਼ਾਲਸਾ ਰਾਜ।
ਹੋਸੀ ਦੇਸ਼ ਖ਼ੁਸ਼ਹਾਲ ਤੱਦ ਤੇ ਲੋਕਾਂ ਵਿਚ ਪ੍ਰੇਮ।
ਅਮਨ, ਸ਼ਾਂਤੀ ਹੋਏਗੀ, ਲੋਕ ਲੈਣਗੇ ਚੈਨ।
ਚਿੱਟਾ ਨਿਸ਼ਾਨ ਗੁਰੂਦੇਵ ਦਾ, ਝੂਲੂ ਵਿਚ ਅਸਮਾਨ।
ਮੁੜ ਇਸ ਦੇਸ਼ ਦੀ ਫੈਲੇਗੀ, ਦੂਰ ਦੂਰ ਤਕ ਸ਼ਾਨ।
ਦੂਰ ਦੂਰ ਤਕ ਸ਼ਾਨ ਬੇਲੀਓ, ਦੂਰ ਦੂਰ ਤਕ ਸ਼ਾਨ........।'

(ਮਸਤਾਨਿਆਂ ਦੇ ਚਲੇ ਜਾਣ ਨਾਲ ਹੀ ਰੌਸ਼ਨੀ ਸਿਮਟ ਜਾਂਦੀ ਹੈ।)

## ਦ੍ਰਿਸ਼ ਦੂਜਾ

(ਸਮਾਂ ਸਤਾਰ੍ਹਾਂ ਜਨਵਰੀ, 1872 ਦੁਪਹਿਰ ਬਾਅਦ ਦਾ)
(ਸਥਾਨ : ਮਾਲੇਰਕੋਟਲੇ ਦੇ ਜਮਾਲਪੁਰ ਦੇ ਨਾਲ ਲਗਦੀ ਪ੍ਰੇਡ ਗਰਾਊਂਡ ਦਾ)
(ਰੌਸ਼ਨੀ ਹੋਣ ਸਾਰ ਇਕ ਸ਼ਾਮਿਆਨੇ ਦੇ ਥਲੇ ਤਿੰਨ ਚਾਰ ਕੁਰਸੀਆਂ ਅਤੇ ਇਕ ਮੇਜ਼ ਨਜ਼ਰੀਂ ਪੈਂਦਾ ਹੈ।)
(ਹਵਾਲਦਾਰ ਰੈਂਕ ਦਾ ਇਕ ਵਿਅਕਤੀ ਆਪਣੇ ਨਾਲ ਦੋ ਸਿਪਾਹੀਆਂ ਸਮੇਤ ਕਾਹਲੀ ਕਾਹਲੀ ਆਉਂਦਾ ਹੈ ਅਤੇ ਮੇਜ਼ ਦੀ ਪਿਛਲੀ ਕੁਰਸੀ ਉਤੇ ਬੈਠ ਕੇ ਰਜਿਸਟਰ ਆਦਿ ਦੀ ਫਰੋਲਾ ਫਰਾਲੀ ਕਰਨ ਲਗ ਪੈਂਦਾ ਹੈ।)
(ਹਵਾਲਦਾਰ ਨੇ ਕੁਲ੍ਹੇਵਾਲੀ ਤੁਰੇਦਾਰ ਪੱਗ ਬੰਨ੍ਹੀ ਹੁੰਦੀ ਹੈ ਅਤੇ ਸੰਤਰੀਆਂ ਭੋਲੇ ਤੇ ਬਰਕਤ ਖ਼ਾਂ ਨੇ ਚਿੱਟੀ ਸਲਵਾਰ, ਹਰੇ ਰੰਗ ਦਾ ਲੰਮਾ ਕੁਰਤਾ, ਉਤੇ ਕਾਲੇ ਰੰਗ ਦੀ ਵਾਸਕਟ ਅਤੇ ਕਮਰਕੱਸਾ ਬੰਨ੍ਹਿਆਂ ਹੁੰਦਾ ਹੈ। ਦੋਹਾਂ ਸੰਤਰੀਆਂ ਦੇ ਹੱਥਾਂ ਵਿਚ ਨੇਜ਼ੇ ਹੁੰਦੇ ਹਨ ਅਤੇ ਭੋਲੇ ਕੋਲ ਤਲਵਾਰ ਵੀ ਆਪਣੇ ਕਮਰਕੱਸੇ ਵਿਚ ਟੰਗੀ ਨਜ਼ਰੀਂ ਪੈਂਦੀ ਹੈ।)

ਹਵਾਲਦਾਰ : ਸਮਝ ਨਹੀਂ ਆਉਂਦੀ, ਇਹ ਕੂਕੇ ਕਿਸ ਮਿੱਟੀ ਦੇ ਬਣੇ ਹੋਏ ਨੇ। ਮੌਤ ਨੂੰ ਮਖੌਲਾਂ ਕਰਦੇ ਨੇ। ਸਰਕਾਰ ਦਾ ਜ਼ਰਾ ਵੀ ਡਰ ਭਉ ਨਹੀਂ। ਡਰਦੇ ਲੁਕਦੇ ਛਿਪਦੇ ਵੀ ਨਹੀਂ ਸਗੋਂ ਨਿਡਰ ਹੋ ਕੇ ਗ੍ਰਿਫ਼ਤਾਰੀ ਦੇਣ ਥਾਣੇ ਪਹੁੰਚ ਜਾਂਦੇ ਨੇ।

ਭੋਲਾ : ਇਨ੍ਹਾਂ ਨੇ ਆਪਣੇ ਗੁਰੂ ਰਾਮ ਸਿੰਘ ਦੀ ਗੁੜ੍ਹਤੀ ਲਈ ਹੋਈ ਹੈ, ਜਿਸ

ਨੇ ਆਖਿਆ ਸੀ, 'ਬਿਲਿਓ, ਭਾਰਤ ਛੱਡ ਜਾਉ, ਇਹ ਸਾਡਾ ਹੈ।'

ਬਰਕਤ ਖ਼ਾਂ : ਇਹ ਗੁਰੂ ਗੋਬਿੰਦ ਸਿੰਘ ਦੇ ਹੀ ਸਿਖ ਨੇ, ਜੋ ਪੁਰਜ਼ਾ ਪੁਰਜ਼ਾ ਕਟ ਮਰਦੇ ਨੇ, ਪਰ ਹਾਰ ਨਹੀਂ ਮੰਨਦੇ।

ਭੋਲਾ : ਸਾਡੇ ਪਿੰਡ ਵੀ ਇਨ੍ਹਾਂ ਦਾ ਗੁਰੂ ਆਇਆ ਸੀ, ਲੋਕਾਂ ਨੂੰ ਭਰਮਾਉਣ, ਪਰ..........

ਹਵਾਲਦਾਰ : (ਵਿਚੋਂ) ਚੁੱਪ ਕਰੋ ਉਏ ਤੁਸੀਂ..... ਖਾਂਦੇ ਸਰਕਾਰੀ ਹੋ ਤੇ ਪੱਖ ਇਨ੍ਹਾਂ ਦੇਸ਼ ਧ੍ਰੋਹੀਆਂ ਦਾ ਪੂਰਦੇ ਹੋ?

(ਦੂਰੋਂ 'ਬੋਲੇ ਸੋ ਨਿਹਾਲ - ਸਤਿ ਸ੍ਰੀ ਅਕਾਲ' ਦੀ ਕੂਕ ਸੁਣਾਈ ਦਿੰਦੀ ਹੈ ਕਿ ਤਿੰਨੋ ਚੁਕੰਨੇ ਹੋ ਜਾਂਦੇ ਹਨ।)

ਸ਼ਾਇਦ ਇਧਰ ਹੀ ਆ ਰਹੇ ਨੇ......

ਭੋਲਾ : ਮੈਨੂੰ ਤਾਂ ਲਗਦੈ, ਜਿਵੇਂ ਪਿੰਡ ਦੇ ਲੋਕੀਂ ਮੇਲਾ ਦੇਖਣ ਲਈ ਖ਼ੁਸ਼ੀ ਪਏ ਮਨਾਂਦੇ ਹੋਣ।

ਹਵਾਲਦਾਰ : ਕਾਹਦੀ ਖ਼ੁਸ਼ੀ ?

ਭੋਲਾ : ਕੂਕਿਆਂ ਦੀ ਮੌਤ ਦਾ ਨਜ਼ਾਰਾ ਦੇਖਣ ਵਾਸਤੇ।

ਬਰਕਤ ਖ਼ਾਂ : ਨਾ, ਉਨ੍ਹਾਂ ਨੂੰ ਕਿਵੇਂ ਪਤਾ ?

ਭੋਲਾ: ਹਵਾਲਦਾਰ ਸਾਹਿਬ ਨੇ ਹੀ ਤਾਂ ਕਲ੍ਹ ਡੌਂਡੀ ਪਿਟਵਾਈ ਸੀ।

ਹਵਾਲਦਾਰ : ਉਹ ਤਾਂ ਠੀਕ ਹੈ, ਪਰ ਅਜੇ ਤਕ ਨਾਭਾ, ਜੀਂਦ ਤੇ ਪਟਿਆਲਾ ਰਿਆਸਤਾਂ ਦੀਆਂ ਫ਼ੌਜਾਂ ਕਿਉਂ ਨਹੀਂ ਅਪੜੀਆਂ.....ਕਿਧਰੇ ਫ਼ੌਜਾਂ ਦੇ ਪਹੁੰਚਣ ਤੋਂ ਪਹਿਲਾਂ ਕੂਕੇ ਆ ਕੇ ਸਾਡੀ ਢਿਬਰੀ ਟੈਟ ਨਾ ਕਰ ਜਾਣ........ਤੇ ਜੇ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਸਾਹਬ ਆ ਪਹੁੰਚੇ ਤਾਂ ਉਨ੍ਹਾਂ ਨੂੰ ਕੀ ਜੁਆਬ ਦਿਆਂਗਾ ?

ਬਰਕਤ ਖ਼ਾਂ : ਤੁਸੀਂ ਘਬਰਾਓ ਨਾ, ਫ਼ੌਜਾਂ ਪਹੁੰਚ ਜਾਣਗੀਆਂ....ਕੂਕੇ ਕਿਸੇ ਬੇਗੁਨਾਹ ਨੂੰ ਕੁਝ ਨਹੀਂ ਕਹਿੰਦੇ......ਨਾਲੇ ਮੌਤ ਦਾ ਨਜ਼ਾਰਾ ਤਾਂ ਸ਼ਾਮੀ ਚਾਰ ਵਜੇ ਤੋਂ ਬਾਅਦ ਸ਼ੁਰੂ ਹੋਵੇਗਾ।

ਭੋਲਾ : ਤੇ ਚਾਰ ਵਜਣ ਨੂੰ ਕਿਹੜਾ ਗੋਡੇ ਰਹਿ ਗਏ ਨੇ........ਕੂਕਿਆਂ ਦਾ ਕੋਈ ਭਰੋਸਾ ਨਹੀਂ......ਉਹ ਤਾਂ ਹਵਾ ਵਾਂਗੂੰ ਆਉਂਦੇ ਨੇ ਤੇ ਕਾਰਾ ਕਰਕੇ ਫੁਰਰ ਹੋ ਜਾਂਦੇ ਨੇ।

ਬਰਕਤ ਖ਼ਾਂ : ਨਾ ਤੂੰ ਵੀ ਕਿਉਂ ਐਵੇਂ ਹੀ ਮੋਕ ਮਾਰੀ ਜਾਂਦੈਂ, ਕੁਝ ਵੀ ਨਹੀਂ ਹੁੰਦਾ.... ਸਬਰ ਤੋਂ ਕੰਮ ਲਵੋ.....

ਹਵਾਲਦਾਰ: ਜਿਉਂ ਜਿਉਂ ਸਮਾਂ ਨੇੜੇ ਆਉਂਦਾ ਜਾਂਦੈ, ਤਿਉਂ ਤਿਉਂ ਮੇਰੇ ਦਿਲ ਦੀ ਧੜਕਣ ਵਧੀ ਜਾਂਦੀ ਏ।...... ਚਾਰੇ ਪਾਸਿਉਂ ਜਿੰਦ ਕੁੜਿਕੀ

ਵਿਚ ਫਸੀ ਹੋਈ ਏ..... ਭੋਲਾ ਠੀਕ ਆਖਦੈ ਕਿ ਕੂਕਿਆਂ ਦਾ ਕੋਈ ਭਰੋਸਾ ਨਹੀਂ..... ਇਹ ਤਾਂ ਅੱਖ ਪਲਕਾਰੇ ਵਿਚ ਹੀ ਆਪਣਾ ਕੰਮ ਤਮਾਮ ਕਰਕੇ ਥਾਣੇ ਗ੍ਰਿਫ਼ਤਾਰ ਹੋ ਜਾਂਦੇ ਨੇ।

ਭੋਲਾ : ......ਹਾਏ! ਬੁਚੜਾਂ ਨੂੰ ਤਾਂ ਸੋਧਦੇ ਹੀ ਸੋਧਦੇ ਨੇ, ਸਾਡਾ ਵੀ ਹੁਲੀਆ ਵਿਗਾੜ ਜਾਂਦੇ ਨੇ। ਅੰਮ੍ਰਿਤਸਰ ਤੇ ਰਾਏਕੋਟ ਦੇ ਬੁਚੜਾਂ ਨੂੰ ਖ਼ਤਮ ਕਰਕੇ ਸਰਕਾਰ ਦੇ ਹਜ਼ੂਰ ਪੇਸ਼ ਹੋ ਗਏ ਤੇ ਫਿਰ ਹਸਦੇ ਹਸਦੇ ਫਾਂਸੀ ਵੀ ਚੜ੍ਹ ਗਏ।

ਹਵਾਲਦਾਰ: (ਘਬਰਾਉਂਦਿਆਂ ਬਰਕਤ ਖ਼ਾਂ ਨੂੰ) ਬਰਕਤਿਆ! ਸੂਹੀਆ ਭੇਜ ਕੇ ਖ਼ਬਰ ਮੰਗਵਾ

ਬਰਖਕਤ ਖ਼ਾਂ: ਦੇਖ ਲਉ........

ਹਵਾਲਦਾਰ: (ਵਿਚੋਂ) ਕੀ ਦੇਖ ਲਵਾਂ? ਮੈਨੂੰ ਤਾਂ ਕਈ ਵਾਰੀ ਤੇਰੇ ਉਤੇ ਵੀ ਸ਼ੱਕ ਹੋਣ ਲਗ ਪੈਂਦੈ.....ਪਰ, ਤੂੰ ਮੇਰਾ ਖ਼ਾਸ ਆਦਮੀ ਵੀ ਹੈਂ, ਜਿਸ ਕਰਕੇ ਤੈਨੂੰ ਕੁਝ ਵੀ ਨਹੀਂ ਆਖ ਸਕਦਾ।

ਭੋਲਾ: ਪਰ ਤੁਸੀਂ ਮੇਰਾ ਵੀ ਤਾਂ ਭੋਰਾ ਲਿਹਾਜ਼ ਨਹੀਂ ਕਰਦੇ।

ਹਵਾਲਦਾਰ: ਬਸ ਬਸ ਭੋਲਿਆ, ਤੂੰ ਸਮਝਦਾ ਕਿਉਂ ਨਹੀਂ.......

ਭੋਲਾ: ਮੈਂ ਸਮਝਦਾਂ ਸਭ ਕੁਝ, ਪਰ ਇਸ ਨੂੰ ਵੀ ਤਾਂ ਸਮਝਾਉ ਕੁਝ....

ਬਰਕਤ ਖ਼ਾਂ: ਦੇਖ ਲਉ, ਫਰਵਾਹੀ ਪਿੰਡ ਦਾ ਲੰਬੜਦਾਰ ਗੁਰਮੁਖ ਸਿੰਘ ਕਿਵੇਂ ਅੱਗ ਬਗੂਲਾ ਹੋ ਗਿਆ ਸੀ ਤੇ ਸਾਡੇ ਹੀ ਸ਼ਹਿਰ ਦੇ ਰਹਿਮਤ ਖ਼ਾਂ ਨਾਲ ਆਢਾ ਡਾਹ ਬੈਠਾ ਸੀ।

ਭੋਲਾ: (ਘਬਰਾਉਂਦਿਆਂ) ਦੇਖ ਲਉ ਹਜ਼ੂਰ; ਕਿਵੇਂ ਬਲਦੀ ਉਤੇ ਤੇਲ ਪਾਉਂਦੈ?

ਹਵਾਲਦਾਰ: ਅਗੋਂ ਰਹਿਮਤ ਖ਼ਾਂ ਵੀ ਕਿਹੜਾ ਘਟ ਸੀ, ਉਸ ਨੇ ਵੀ ਉਥੇ ਹੀ ਬਲਦ ਨੂੰ ਢੇਰੀ ਕਰ ਦਿਤਾ (ਦੋ ਚਾਰ ਪਲ ਸੋਚਣ ਉਪਰੰਤ) ਨਾ ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਕੂਕਿਆਂ ਨੂੰ ਪਸ਼ੂਆਂ ਨਾਲ ਆਪਣੀ ਜਾਨੋਂ ਵੱਧ ਪਿਆਰ ਕਿਉਂ ਹੈ?.... ਬੇਜ਼ੁਬਾਨਾਂ ਦੀ ਜ਼ੁਬਾਨ ਬਣ ਕੇ ਸਾਡੀ ਜੀਭ ਦੇ ਸੁਆਦ ਨੂੰ ਕਿਰਕਰਾ ਕਿਉਂ ਕਰਦੇ ਨੇ?...... ਜਾਨਵਰਾਂ ਦਾ ਤਾਂ ਕੰਮ ਹੀ ਇਹ ਹੈ ਕਿ ਉਹ ਚੁੱਪ ਚਾਪ ਸਾਡੇ ਭੋਜਨ ਦੀ ਗਰਾਹੀ ਬਣਨ।

(ਦੂਰੋਂ ਨਗਾਰੇ ਆਦਿ ਦੇ ਵਜਣ ਦੀ ਆਵਾਜ਼ ਆਉਂਦੀ ਹੈ।)

ਬਰਕਤ ਖ਼ਾਂ: ਸ਼ਾਇਦ ਫ਼ੌਜਾਂ ਆ ਰਹੀਆਂ ਨੇ।

ਹਵਾਲਦਾਰ: (ਉਠਦਿਆਂ) ਵੈਰੀ ਗੁੱਡ, ਹੁਣ ਸਾਨੂੰ ਕੂਕਿਆਂ ਦਾ ਕੋਈ ਡਰ ਨਹੀਂ (ਠੰਢਾ ਸਾਹ ਭਰਦਿਆਂ ਬਰਕਤ ਖ਼ਾਂ ਨੂੰ) ਬਰਕਤਿਆ, ਜਾਹ ਉਨ੍ਹਾਂ ਦਾ ਸੁਆਗਤ ਕਰ ਅਤੇ ਪੁਜ਼ੀਸ਼ਨ ਉਤੇ ਖੜਾ ਕਰਕੇ ਜਲਦੀ ਆ।

(ਹਵਾਲਦਾਰ ਉਠ ਕੇ ਸੱਜੇ ਤੋਂ ਖੱਬੇ ਚੱਕਰ ਕਟਦਾ ਹੈ।)

ਬਰਕਤ ਖ਼ਾਂ: ਤੇ ਉਨ੍ਹਾਂ ਦੇ ਕਮਾਂਡਰਾਂ ਨੂੰ ਇਥੇ ਲੈ ਆਵਾਂ ?

ਹਵਾਲਦਾਰ: ਕਮਾਂਡਰਾਂ ਦਾ ਇਥੇ ਕੀ ਕੰਮ ? ਉਨ੍ਹਾਂ ਨੂੰ ਆਪੋ ਆਪਣੀ ਫ਼ੌਜ ਦੇ ਕੋਲ ਹੀ ਰਹਿਣ ਦੇਵੀਂ...... ਕਮਾਂਡਰਾਂ ਤੋਂ ਬਿਨਾਂ ਫ਼ੌਜਾਂ ਭੂਤਰ ਵੀ ਜਾਂਦੀਆਂ ਨੇ, ਬਗ਼ਾਵਤ ਉਤੇ ਆਮਾਦਾ ਹੋ ਜਾਂਦੀਆਂ ਨੇ.......

ਭੋਲਾ: ਨਾਲੇ ਕਿਧਰੇ ਕੂਕੇ ਤਾੜ ਉਤੇ ਨਾ ਬੈਠੇ ਹੋਣ। ਕੂਕਿਆਂ ਕੋਲ ਸਰਕਾਰੀ ਮਸ਼ੀਨਰੀ ਦੀ ਥਾਂ ਮਨੁੱਖੀ ਇਮਦਾਦ ਵਧੇਰੇ ਹੈ।

ਬਰਕਤ ਖ਼ਾਂ: ਗੱਲ ਤਾਂ ਭੋਲਿਆ ਤੂੰ ਵੀ ਠੀਕ ਹੀ ਆਖਦਾ ਏਂ। ਮਰਦ ਕੂਕੇ ਹੀ ਮਾਣ ਨਹੀਂ ਤੇ ਇਸਤਰੀ ਕੂਕਾ ਉਨ੍ਹਾਂ ਤੋਂ ਵੀ ਵਧੇਰੇ ਦਲੇਰ, ਚੁਸਤ ਤੇ ਚਲਾਕ ਨੇ.... ਦੇਖਿਆ ਨਹੀਂ, ਉਸ ਦਿਨ ਕਿਵੇਂ ਮਾਈ ਇੰਦ ਕੌਰ ਨੇ ਬਦਨ ਸਿੰਘ ਨੂੰ ਟਕੂਆ ਮਾਰ ਕੇ ਲਹੂ ਲੁਹਾਨ ਕਰ ਦਿਤਾ ਸੀ?

ਭੋਲਾ: ਇਸ ਇੰਦ ਕੌਰ ਦੇ ਨਾਲ ਇਕ ਹੋਰ ਜੋਟੀਦਾਰ ਕੂਕਾ ਮਾਈ ਹੈ, ਖੇਮ ਕੌਰ, ਜੋ ਇਸ ਨਾਲੋਂ ਵੀ ਚਾਰ ਚੁਕੇ ਵੱਧ ਦਲੇਰ ਹੈ।

ਬਰਕਤ ਖ਼ਾਂ: ਬਹੁਤਾ ਯਾਦ ਨਾ ਕਰ, ਕਿਧਰੇ ਦਿਨ ਵਿਚ ਹੀ ਤਾਰੇ ਦੇਖਣੇ ਪੈ ਜਾਣ।

ਭੋਲਾ: ਕਿਉਂ ਦਮ ਛਡਦੈਂ ਬਰਕਤਿਆ......ਕੂਕੇ ਤਾਂ ਨਿਆਜ ਅਲੀ ਕੋਲ ਕਲ੍ਹ ਰਾਤ ਦੇ ਹੀ ਪਹੁੰਚੇ ਹੋਏ ਹਨ........ਹੁਣ, ਉਹੋ ਹੀ ਉਨ੍ਹਾਂ ਨੂੰ ਲੈ ਕੇ ਆਵੇਗਾ।

ਹਵਾਲਦਾਰ: (ਖਿਝਦਿਆਂ ਹੋਇਆਂ ਟੋਕਦਾ ਹੈ) ਕਿਉਂ ਮੇਰੇ ਦਿਲ ਦੀ ਧੜਕਣ ਤੇਜ਼ ਕਰੀ ਜਾਂਦੇ ਹੋ...... ਤੁਸੀਂ ਸਾਡੇ ਵਫ਼ਾਦਾਰ ਹੋ ਜਾਂ ਕੂਕਿਆਂ ਦੇ?..... ਪਰਸੋਂ ਹੀ ਤਾਂ ਗੁਰਮੁਖ ਸਿੰਘ ਦੇ ਆਖੇ ਸਿਖਾਏ ਹੀਰਾ ਸਿੰਘ ਦੀ ਅਗਵਾਈ ਵਿਚ ਇਨ੍ਹਾਂ ਨੇ ਆਪਣੇ ਕੋਤਵਾਲ ਸਾਹਬ ਅਹਿਮਦ ਖ਼ਾਂ ਤੇ ਸੱਤ ਹੋਰਾਂ ਨੂੰ ਗੱਡੀ ਚਾੜ੍ਹ ਦਿਤਾ .... ਤੇ ਤੁਸੀਂ ਆਪਣੇ ਦੁਸ਼ਮਣਾਂ ਦਾ ਹੀ ਗੁੱਡਾ ਬੰਨ੍ਹੀ ਜਾਂਦੇ ਹੋ।

ਭੋਲਾ: ਮੈਂ ਨਹੀਂ ਹਜ਼ੂਰ, ਤੁਹਾਡਾ ਕਰਮ ਫਰਮਾ ਬਰਕਤ ਖਾਂ ਹੀ ਉਨ੍ਹਾਂ.....

ਬਰਕਤ ਖਾਂ: (ਵਿਚੋਂ) ਹਜ਼ੂਰ, ਮਾਈ ਬਾਪ ਦਾ ਸੇਵਕ ਹਾਂ।

ਭੋਲਾ: ਜਿਸ ਦਾ ਲੂਣ ਖਾਈਏ, ਉਸ ਦੇ ਗੁਣ ਗਾਈਏ। ਮੈਂ ਤਾਂ ਤੁਹਾਡਾ ਹੀ ਹਾਂ।

ਹਵਾਲਦਾਰ: ਫਿਰ ਬਰਕਤਿਆ, ਤੂੰ ਝਬਦੇ ਜਾਹ ਤੇ ਫ਼ੌਜਾਂ ਨੂੰ ਡੱਟ ਜਾਣ ਲਈ ਆਖ ਕੇ ਆ। (ਸਿਰ ਛੰਡਦਿਆਂ) ਪਰਸੋਂ ਕਾਵਨ ਸਾਹਬ ਤੋਂ ਅੰਬਾਲੇ ਕਮਿਸ਼ਨਰ ਨੂੰ ਕੁਮਕ ਭੇਜ ਦੇਣ ਲਈ ਤਾਰ ਪੁਆਈ ਸੀ, ਪਰ ਅਜੇ ਤਕ ਕੁਮਕ ਨਹੀਂ ਪਹੁੰਚੀ। ਹੁਣ ਜੋ ਆਏ ਹੋਏ ਨੇ, ਉਨ੍ਹਾਂ ਨਾਲ ਹੀ ਕੰਮ ਸਾਰਨਾ ਪਵੇਗਾ।

(ਬਰਕਤ ਖ਼ਾਂ ਚਲਾ ਜਾਂਦਾ ਹੈ।)

ਭੋਲਾ: ਹਜ਼ੂਰ ਲਈ ਪਾਣੀ ਦਾ ਗਿਲਾਸ ਲੈ ਆਵਾਂ?

ਹਵਾਲਦਾਰ: (ਬੈਠਦਿਆਂ) ਕਹਿਰਾਂ ਦੀ ਠੰਢ ਵਿਚ ਪਾਣੀ ? ਉਏ ਕਮਲਿਆ, ਮੈਂ ਤਾਂ ਦੋ ਹਫ਼ਤਿਆਂ ਦਾ ਨਹਾਤਾ ਨਹੀਂ ਤੇ ਤੂੰ ਕਹਿੰਦੈਂ, ਪਾਣੀ ਲੈ ਆਵਾਂ..... ਠੰਢੇ ਪਾਣੀ ਨਾਲ ਤਾਂ ਹੋਰ ਯੱਖ਼ ਹੋ ਜਾਵਾਂਗਾ।

ਭੋਲਾ: ਫਿਰ ਆਖੋ ਤਾਂ ਲਾਲ ਪਰੀ ਲੈ ਆਵਾਂ, ਗਰਮੀ ਆ ਜਾਵੇਗੀ।

ਹਵਾਲਦਾਰ: ਗਰਮੀ ਤਾਂ ਕਾਵਨ ਸਾਹਬ ਦੇ ਨਾਂ ਤੋਂ ਹੀ ਆਉਣ ਲਗ ਜਾਂਦੀ ਏ। ਕੰਮ ਕੋਈ ਸਿਰੇ ਨਹੀਂ ਚੜ੍ਹਿਆ ਤੇ ਜੇ ਉਹ ਹੁਣੇ ਆ ਗਏ ਤਾਂ ਪਾਣੀ ਪਾਣੀ ਹੁੰਦੇ ਫਿਰਾਂਗੇ।

ਭੋਲਾ: ਇਨ੍ਹਾਂ ਕੂਕਿਆਂ ਨੇ ਵੀ ਜਾਨ ਲੈਣੀ ਕੀਤੀ ਹੋਈ ਏ। ਨਾ ਆਪ ਟਿਕ ਕੇ ਬੈਠਦੇ ਨੇ ਤੇ ਨਾ ਦੂਜਿਆਂ ਨੂੰ ਸੁਖ ਦਾ ਸਾਹ ਲੈਣ ਦਿੰਦੇ ਨੇ .... ਨਾ ਆਪ ਖਾਂਦੇ ਪੀਂਦੇ ਨੇ ਤੇ ਨਾ ਦੂਜਿਆਂ ਨੂੰ ਖਾਣ ਪੀਣ ਦਿੰਦੇ ਨੇ .... ਹਫ਼ਤੇ ਭਰ ਤੋਂ ਜਾਨ ਛਿੱਕੇ ਟੰਗ ਰਖੀ ਹੈ। ਅੱਡੀ ਨਹੀਂ ਲਗਣ ਦਿੰਦੇ।

ਹਵਾਲਦਾਰ: (ਲੰਮਾ ਸਾਹ ਲੈਂਦਿਆਂ) ਕਲ੍ਹ ਦੇ ਸ਼ੇਰਪੁਰ ਥਾਣੇ ਪਹੁੰਚੇ ਹੋਣ ਦਾ ਪਤਾ ਲਗਾ ਤਾਂ ਸਾਰੀ ਪੀਤੀ ਖਾਧੀ ਲੱਥ ਗਈ। ਪੂਰੇ ਅਠਾਹਠ ਕੂਕੇ ਗ੍ਰਿਫ਼ਤਾਰ ਹੋਏ ਨੇ।

ਭੋਲਾ: ਦੋ ਤਾਂ ਮਾਈਆਂ ਨੇ।

ਹਵਾਲਦਾਰ: ਉਹ ਕਿਹੜਾ ਘਟ ਨੇ ... ਖੰਡੇ ਬਾਟੇ ਦੇ ਭਾਈਵਾਲ ਕੀ ਜਵਾਨ ਤੇ ਕੀ ਬੁਢੇ, ਕੀ ਮਾਈਆਂ ਤੇ ਕੀ ਬੱਚੇ, ਸਭ ਇਕੋ ਜਿਨੇ ਹੀ ਬਹਾਦਰ ਤੇ ਦਲੇਰ ਨੇ।

ਬਰਕਤ ਖ਼ਾਂ: (ਆ ਕੇ) ਪੂਰੇ ਸੱਤ ਸੌ ਪੰਜਾਹ ਸਿਪਾਹੀ ਅਤੇ ਨੌਂ ਤੋਪਾਂ ਆ ਗਈਆਂ ਨੇ।

ਭੋਲਾ: ਘਟੋ ਘਟ ਗਿਆਰ੍ਹਾਂ ਤੋਪਾਂ ਤਾਂ ਭੇਜਦੇ, ਛੇ ਵਾਰੀਆਂ ਵਿਚ ਕੰਮ ਖ਼ਤਮ ਹੋ ਜਾਂਦਾ।

ਬਰਕਤ ਖ਼ਾਂ: ਤੇ ਦੋ ਮਾਈਆਂ ਦਾ ਕੀ ਕਰਨੈ ?

ਭੋਲਾ: ਉਨ੍ਹਾਂ ਨੂੰ ਟਹਿਲ ਸੇਵਾ ਲਈ ਰਖ ਲਵਾਂਗੇ।

ਬਰਕਤ ਖ਼ਾਂ: ਟਹਿਲ ਤਾਂ ਇਵੇਂ ਦੀ ਕਮਾਣਗੀਆਂ ਕਿ ਪੁਸ਼ਤਾਂ ਤਕ ਯਾਦ ਕਰੇਂਗਾ। ਅੱਲਾ ਤਾਅਲਾ ਦੂਰ ਹੀ ਰਖੇ ਅਜਿਹੀ ਟਹਿਲ ਸੇਵਾ ਤੋਂ।

ਹਵਾਲਦਾਰ: ਜਾਹ, ਜਾ ਕੇ ਪਟਿਆਲਾ ਦੀ ਫ਼ੌਜ ਦੇ ਕਮਾਂਡਰ ਨੂੰ ਆਖ ਕਿ ਸੱਤ ਤੋਪਾਂ ਤਾਂ ਕੂਕਿਆਂ ਨੂੰ ਸਬਕ ਸਿਖਾਉਣ ਲਈ ਅਤੇ ਦੋ ਤੋਪਾਂ ਤੋਪਚੀਆਂ ਉੱਤੇ ਕਿਸੇ ਹਮਲੇ ਨੂੰ ਰੋਕਣ ਵਾਸਤੇ ਬੀੜ ਦੇਣ ਅਤੇ ਕਾਵਨ ਸਾਹਬ ਦੇ ਮੁਆਇਨੇ ਤੋਂ ਪਹਿਲਾਂ ਪਹਿਲਾਂ ਸਾਰੀ ਤਿਆਰੀ ਮੁਕੰਮਲ ਕਰ ਲੈਣ (ਬਰਕਤ ਖ਼ਾਂ ਜਾਣ ਲਗਦਾ ਹੈ) ਹਾਂ ਸੁਣ, ਇਹ ਵੀ ਆਖ ਦੇਵੀਂ ਕਿ ਸ਼ਾਮ ਨੂੰ ਮੇਲਾ ਵੇਖਣ ਵਾਲੀ ਜੁੜੀ ਭੀੜ ਲਈ ਵੀ ਨਿਸ਼ਾਨਦੇਹੀ ਕਰ ਲੈਣ, ਕਿਧਰੇ ਲੈਣੇ ਦੇ ਦੇਣੇ ਹੀ ਨਾ ਪੈ ਜਾਣ।

(ਬਰਕਤ ਖ਼ਾਂ ਚਲਾ ਜਾਂਦਾ ਹੈ।)

ਭੋਲਾ: ਤੁਹਾਡਾ ਡਮਾਕ ਬਹੁਤ ਚਲਦੈ।

ਹਵਾਲਦਾਰ: ਉਏ ਭੋਲਿਆ, ਜਿਸ ਵੇਲੇ ਮੌਤ ਨਜ਼ਰ ਆ ਰਹੀ ਹੋਵੇ ਤਾਂ ਬਚਾਅ ਕਰਨ ਲਈ ਸਭ ਕੁਝ ਆਪੇ ਹੀ ਸੁਝਣ ਲਗ ਜਾਂਦੈ।

(ਦੂਰੋਂ, 'ਬੋਲੇ ਸੋ ਨਿਹਾਲ - ਸਤਿ ਸ੍ਰੀ ਅਕਾਲ' ਦੀ ਕੂਕ ਸੁਣਾਈ ਦਿੰਦੀ ਹੈ)।

ਭੋਲਾ: ਸ਼ੇਰਪੁਰ ਥਾਣੇ ਤੋਂ ਤਾਂ ਕੂਕੇ ਚਲ ਪਏ ਹੋਣਗੇ?

ਹਵਾਲਦਾਰ: ਚਾਰ ਵਜਣ ਵਿਚ ਅਜੇ ਕੁਝ ਸਮਾਂ ਹੈ...ਪਹੁੰਚਣ ਹੀ ਵਾਲੇ ਹੋਣਗੇ।

ਬਰਕਤ ਖ਼ਾਂ: (ਆ ਕੇ) ਡਿਪਟੀ ਕਮਿਸ਼ਨਰ ਸਾਹਬ ਆ ਗਏ ਨੇ।

ਹਵਾਲਦਾਰ: ਹੈਂ, ਮਿਸਟਰ ਕਾਵਨ ਆ ਗਏ ਨੇ ?

ਬਰਕਤ ਖ਼ਾਂ: ਨਾਲ ਉਨ੍ਹਾਂ ਦੀ ਮੇਮ ਵੀ ਆਈ ਏ।

ਭੋਲਾ: ਪਿਕਨਿਕ ਮਨਾਣ ਆਈ ਏ?

ਹਵਾਲਦਾਰ: (ਖਿਝ ਕੇ) ਚੁੱਪ ਕਰ ਉਏ, ਜੇ ਭਿਣਕ ਵੀ ਪੈ ਗਈ ਤਾਂ ਭੰਗ ਦੇ ਭਾੜੇ ਮਾਰੇ ਜਾਵਾਂਗੇ।

ਭੋਲਾ: ਫਿਰ ?.........

ਬਰਕਤ ਖ਼ਾਂ: (ਵਿਚੋਂ) ਸਾਹਬਾਂ ਨਾਲ ਮੇਮਾਂ ਆਂਦੀਆਂ ਜਾਂਦੀਆਂ ਹੀ ਹੁੰਦੀਆਂ ਨੇ।

ਹਵਾਲਦਾਰ: ਇਹ ਵੇਲਾ ਫ਼ਜ਼ੂਲ ਦੀਆਂ ਗੱਲਾਂ ਕਰਕੇ ਗੁਆਉਣ ਦਾ ਨਹੀਂ ਸਗੋਂ ਸਮਝਦਾਰੀ ਨਾਲ ਕੰਮ ਲੈਣ ਦਾ ਹੈ। ਜੇ ਸਾਹਬ ਖ਼ੁਸ਼ ਹੋ ਗਏ ਤਾਂ ਲਾਟ ਸਾਹਬ ਨੂੰ ਸਿਫ਼ਾਰਸ਼ ਕਰਨਗੇ ਤੇ ਆਪਣੀਆਂ ਤਰੱਕੀਆਂ ਹੋ ਜਾਣਗੀਆਂ।

(ਮਿਸਟਰ ਕਾਵਨ ਤੇ ਉਸ ਦੀ ਮੇਮ ਦੇ ਆਉਣ ਤ੍ਹੇ

ਹਵਾਲਦਾਰ ਸਮੇਤ ਦੋਵੇਂ ਸੰਤਰੀ ਇਕ ਪਾਸੇ ਖੜ੍ਹੇ ਹੋ ਕੇ ਸਲਾਮ ਕਰਦੇ ਹਨ। ਮਿਸਟਰ ਕਾਵਨ ਨੇ ਅੰਗ੍ਰੇਜ਼ੀ ਲਿਬਾਸ ਅਤੇ ਹੈਟ ਪਾਇਆ ਹੁੰਦਾ ਹੈ ਤੇ ਉਹ ਆਪਣੀ ਕੱਕੀ ਬੱਕਰਦਾੜ੍ਹੀ ਵਿਚ ਖੱਬੇ ਹੱਥ ਦੀਆਂ ਉਂਗਲਾਂ ਫੇਰਦਾ ਹੋਇਆ ਸੱਜੇ ਹੱਥ ਵਿਚ ਫੜੀ ਬੈਂਤ ਨੂੰ ਅਗੇ ਪਿਛੇ ਕਰਦਾ ਗੱਲਾਂ ਕਰਦਾ ਹੈ। ਕਾਵਨ ਦੇ ਕੋਲ ਬੈਲਟ ਵਿਚ ਪਿਸਤੌਲ ਵੀ ਦਿਖਾਈ ਦੇਂਦੀ ਹੈ। ਕਾਵਨ ਆਪਣੀ ਮੇਮ ਨੂੰ ਬਾਂਹ ਦਾ ਸਹਾਰਾ ਦੇ ਕੇ ਅੰਦਰ ਪ੍ਰਵੇਸ਼ ਕਰਦਾ ਹੈ ਅਤੇ ਬਾਕੀ ਨਾਲਦਿਆਂ ਨੂੰ ਰੋਕ ਦੇਂਦਾ ਹੈ।)

ਕਾਵਨ: ਟੁਮ ਵਹੀਂ ਟਹਿਰੋ.... ਯਹਾਂ ਹਮੇਂ ਕੋਈ ਖ਼ਟਰਾ ਨਹੀਂ (ਹਵਾਲਦਾਰ ਨੂੰ) ਕਯਾ ਕਾਰਵਾਈ ਮੁਕੰਮਲ ਹੋ ਗਯਾ?

ਹਵਾਲਦਾਰ: ਯੈਸ ਸਰ, ਸਾਰਾ ਕੰਮ ਹੋ ਗਿਐ।

ਕਾਵਨ: ਵੈਲੱਡਨ ; (ਹੱਥ ਦਾ ਸਹਾਰਾ ਦੇ ਕੇ ਮੇਮ ਨੂੰ ਬਿਠਾਂਦਾ ਹੈ) ਸਭੀ ਕੂਕੋਂ ਕਾ ਨਾਮ ਰਜਿਸਟਰ ਕਰ ਡੀਆ?

ਹਵਾਲਦਾਰ: ਯੈਸ ਸਰ, ਸਾਰਿਆਂ ਦਾ ਨਾਂ, ਵਲਦੀਅਤ ਅਤੇ ਸਕਨਾ ਨੋਟ ਕਰ ਦਿਤੈ।

ਕਾਵਨ: ਕੋਈ ਔਰ ਖ਼ਬਰ ਟੋ ਨਹੀਂ ਆਯਾ?

ਹਵਾਲਦਾਰ: ਨੋ ਸਰ, ਮੈਂ ਤਾਂ ਲੋੜ ਪੈਣ ਤੇ ਹੋਰ ਕੁਮਕ ਭੇਜਣ ਲਈ ਤਿਆਰ ਰਹਿਣ ਵਾਸਤੇ ਜੀਂਦ, ਪਟਿਆਲਾ ਤੇ ਨਾਭਾ ਰਿਆਸਤਾਂ ਨੂੰ ਐਲਰਟ ਵੀ ਕਰ ਦਿਤੈ।

ਕਾਵਨ: ਗੁਡ, ਵੈਰੀ ਗੁਡ .... ਸ਼ੇਰਪੁਰ ਸੇ ਕੋਈ ਰਿਪੋਰਟ?

ਹਵਾਲਦਾਰ: ਅਠਾਹਠ ਕੂਕਿਆਂ ਨੂੰ ਲੈ ਕੇ ਨਾਇਬ ਨਾਜ਼ਮ ਨਿਆਜ ਅਲੀ ਸ਼ੇਰਪੁਰ ਤੋਂ ਰਵਾਨਾ ਹੋ ਚੁਕੇ ਨੇ।

ਕਾਵਨ: ਸੁਨਾ ਹੈ, ਏਕ ਬੱਚਾ ਔਰ ਡੋ ਔਰਟੇਂ ਭੀ ਉਨ ਮੇਂ ਹੈਂ?

ਹਵਾਲਦਾਰ: ਯੈਸ ਸਰ, ਸੁਣਿਆ ਮੈਂ ਵੀ ਹੈ, ਪਰ ਅਜੇ ਵੇਖਿਆ ਨਹੀਂ।

ਕਾਵਨ: ਡੇਖਨੇ ਸੇ ਕਯਾ ਹੋਟਾ ਹੈ ... ਸਭ ਕੋ ਏਕ ਹੀ ਸਜ਼ਾ ਮਿਲੇਗਾ। ਅਫ਼ਰਾ ਟਫਰੀ ਫੈਲਾਟੇ ਹੈਂ। ਹਮੇਂ ਗਾਲੀ ਬਕਟੇ ਹੈਂ। ਹਮੇਂ ਭਗਾਨਾ ਮਾਂਗਟੇ ਹੈਂ। ਹੁੰਹ,ਹਮ ਇਨ ਕੋ ਕੈਸੇ ਭਗਾਟਾ ਹੈ, ਟੁਮ ਡੇਖਟੇ ਰਹਿਨਾ।

ਮੇਮ: ਪਲੀਜ਼ ਡਾਰਲਿੰਗ, ਲੀਵ ਦਾ ਇਨੋਸੈਂਟ ਚਾਈਲਡ ਐਂਡ ਦ ਲੇਡੀਜ਼

ਕਾਵਨ: ਨੋ ਨੋ, ਆਈ ਕਾਂਟ ਲੀਵ ਦੈਮ। ਦੇ ਆਰ ਕਰਿਮੀਨਲਜ਼। (ਹਵਾਲਦਾਰ ਨੂੰ) ਚਲੋ, ਮੇਰੇ ਸਾਟ ਚਲੋ, ਫੌਜ ਕਾ ਇਨਸਪੈਕਸ਼ਨ ਕਰ ਲੇਂ।

ਹਵਾਲਦਾਰ: ਯੈਸ ਸਰ ;

(ਕਾਵਨ ਦੇ ਪਿਛੇ ਪਿਛੇ ਹਵਾਲਦਾਰ ਚਲ ਪੈਂਦਾ ਹੈ।)

ਮੇਮ: (ਸਿਪਾਹੀਆਂ ਨੂੰ) ਟੁਮ ਅਪਨੇ ਬਰਦਰਜ਼ ਕੋ ਸਮਝਾਟਾ ਕਿਉਂ ਨਹੀਂ?

ਭੋਲਾ: ਇਹ ਸਮਝਣ ਵਾਲੇ ਨਹੀਂ ਮੇਮ ਜੀ। ਇਹ ਤਾਂ ਲੱਤਾਂ ਦੇ ਭੂਤ ਨੇ, ਗੱਲਾਂ ਨਾਲ ਮੰਨਣ ਵਾਲੇ ਨਹੀਂ।

ਮੇਮ: ਵ੍ਹਟ ਭੂਤ ?

ਭੋਲਾ: ਭੂਤ ..... (ਹੈਰਾਨ ਹੁੰਦਿਆਂ) ਭੂਤ .... ਭੂਤ ਤਾਂ ਮੇਮ ਸਾਹਬ ਜੀ.... (ਸ਼ਕਲ ਬਦਲਦਿਆਂ ਤੇ ਹੱਥਾਂ ਨਾਲ ਆਕ੍ਰਿਤੀ ਬਣਾਉਂਦਿਆਂ) ਭੂਤ ਤਾਂ ਮੇਮ ਜੀ (ਲਤਾਂ ਨਾਲ ਮਾਰਨ ਦੀ ਕਿਰਿਆ ਕਰਦਿਆਂ) ਭੂਤ ਹੁੰਦੇ ਨੇ ਮੇਮ ਜੀ।

ਬਰਕਤ ਖ਼ਾਂ: ਸਾਹਬ ਨੇ ਇਨ੍ਹਾਂ ਦੀਆਂ ਅਨਹੋਣੀਆਂ ਘਟਨਾਵਾਂ ਨੂੰ ਦੇਖ ਕੇ ਹੀ ਅੱਜ ਸਜ਼ਾ ਦੇਣ ਦਾ ਮਨ ਬਣਾਇਐ ਤਾਂ ਕਿ ਦੂਜੇ ਸਬਕ ਸਿਖ ਸਕਣ।

ਮੇਮ: ਮੈਂ ਸਭ ਸਮਝਟਾ ਹੂੰ ... ਯੇ ਲੋਗ ਭੀ ਬਹਾਡਰੀ ਡਿਖਾਟਾ ਹੈ। ਬਟ, ਗੌਰਮਿੰਟ ਕੇ ਆਗੇ ਕਿਸੀ ਕਾ ਬਹਾਡਰੀ ਨਹੀਂ ਚਲਟਾ ਹੈ।

ਭੋਲਾ: ਕਲ੍ਹ ਮੈਂ ਜਦੋਂ ਸ਼ੇਰਪੁਰ ਥਾਣੇ ਗਿਆ ਤਾਂ ਉਥੇ ਕੂਕੇ ਵੱਧ ਚੜ੍ਹ ਕੇ ਗ੍ਰਿਫ਼ਤਾਰੀ ਦੇ ਰਹੇ ਸਨ। ਜਦੋਂ ਮੈਂ ਸਾਹਬ ਦਾ ਹੁਕਮ ਸੁਣਾਇਆ ਕਿ ਸਾਰੇ ਕੂਕਿਆਂ ਨੂੰ ਤੋਪਾਂ ਨਾਲ ਉਡਾ ਦਿਤਾ ਜਾਵੇਗਾ ਤਾਂ ਕੂਕੇ ਬੋਲਣ ਲਗੇ, 'ਜਾਨ ਤੋਂ ਹੱਥ ਧੋ ਲਵਾਂਗੇ, ਤੋਪਾਂ ਦੇ ਮੂੰਹ ਮੋੜ ਦਿਆਂਗੇ।' ਮੈਂ ਦਸਿਆ ਕਿ ਇਹ ਤਾਂ ਕਾਵਨ ਸਾਹਬ ਦਾ ਹੁਕਮ ਹੈ ਤਾਂ ਖੇਮ ਕੌਰ ਮਾਈ ਬੋਲੀ, 'ਤੋਪਾਂ ਦੀ ਭੁੱਖ ਪੂਰ ਦਿਆਂਗੇ, ਬਿਲਿਆ ਈਨ ਨਾ ਤੇਰੀ ਮੰਨਾਂਗੇ।'

ਬਰਕਤ ਖ਼ਾਂ: ਤੂੰ ਇਹ ਸਭ ਗੱਲਾਂ ਕਿਉਂ ਦਸ ਰਿਹੈਂ ?

ਭੋਲਾ: ਸਾਹਬ ਸਭ ਸਮਝ ਲੈਂਦਾ ਏ, ਪਰ ਏਸ (ਹੌਲੀ) ਮੇਮਣੀ ਨੂੰ ਦਸੀਆਂ ਗੱਲਾਂ ਦੀ ਭੋਰੀ ਵੀ ਸਮਝ ਨਹੀਂ ਆਈ ਹੋਣੀ।

ਮੇਮ: ਯੇ ਐਸਾ ਕਿਉਂ ਮਾਂਗਟਾ?

ਭੋਲਾ: ਇਹ ਆਜ਼ਾਦੀ ਮੰਗਦੇ ਨੇ ਮੇਮ ਜੀ ਆਜ਼ਾਦੀ ....

ਬਰਕਤ ਖ਼ਾਂ: ਨਾਲੇ ਪਸ਼ੂਆਂ ਤੇ ਜਾਨਵਰਾਂ ਦੇ ਵਾਸਤੇ ਕਾਟੋ ਕਲੇਸ਼ ਕਰਦੇ ਨੇ ।

ਮੇਮ: ਵ੍ਹਟ ਕਾਟੋ ਕਲੇਸ਼ ?

ਬਰਕਤ ਖ਼ਾਂ: ਕੁਛ ਨਹੀਂ, ਕੁਛ ਨਹੀਂ .... ਮਰਸੀ ਮੰਗਦੇ ਨੇ ਮੇਮ ਜੀ।

ਮੇਮ: ਫ਼ਾਰ ਐਨੀਮਲਸ ? (ਹੈਰਾਨੀ ਨਾਲ ਮੋਢੇ ਛੰਡਦਿਆਂ) ਹਮਾਰੇ ਕੰਟਰੀ ਮੇਂ ਲੈਕਸ ਐਨੀਮਲ ਸਲਾਟਰ ਹੋਟੇ ਹੈਂ।

ਭੋਲਾ: ਇਹ ਖ਼ਾਹਮਖ਼ਾਹ ਉਨ੍ਹਾਂ ਉਤੇ ਤਰਸ ਕਰਦੇ ਨੇ...ਉਨ੍ਹਾਂ ਵਿਚ ਵੀ ਰੱਬ ਦੀ ਰੂਹ ਮੰਨਦੇ ਨੇ,ਗਊ ਨੂੰ ਆਪਣੀ ਮਾਤਾ ਸਮਾਨ ਮੰਨਦੇ ਨੇ।

ਮੇਮ: ਹਮਾਰੀ ਗੌਰਮਿੰਟ, ਹਮਾਰੇ ਲੋਗ ਐਸਾ ਨਹੀਂ ਮਾਨਟੇ।

ਭੋਲਾ: ਸਾਹਬ ਨੇ ਮਨ੍ਹਾਂ ਕੀਤਾ ਸੀ, ਪਰ ਇਹ ਨਹੀਂ ਮੰਨੇ। ਇਨ੍ਹਾਂ ਦੀਆਂ ਮਨਮਾਨੀਆਂ ਕਰਕੇ ਹੀ ਸਾਹਬ ਨੇ ਸਜ਼ਾ ਸੁਣਾਈ ਹੈ।

ਮੇਮ: ਸਾਹਬ ਕੋ ਬੋਲ ਡੂੰਗੀ, ਇਨ ਕੋ ਬੁਲਾ ਕਰ ਬਾਟ ਕਰ ਲੇਂ।

ਭੋਲਾ: ਬੁਲਾਇਆ ਸੀ ਮੇਮ ਜੀ, ਬੁਲਾਇਆ ਸੀ, ਪਰ ਇਹ ਅਖੜਖਾਂਦ ਕਹਿਣ ਲਗੇ, 'ਬੁਚੜਾਂ ਨੂੰ ਸਬਕ ਸਿਖਾ ਦਿਆਂਗੇ, ਗਊ ਧੰਨ ਆਪਣਾ ਬਚਾ ਲਵਾਂਗੇ।' ਇਸ ਮੂੰਹਜ਼ੋਰੀ ਨੂੰ ਵੇਖ ਕੇ ਹੀ ਸਾਹਬ ਨੇ ਸਖ਼ਤ ਆਰਡਰ ਦਿਤੈ।

('ਬੋਲੇ ਸੋ ਨਿਹਾਲ - ਸੈਤਿ ਸ੍ਰੀ ਅਕਾਲ' ਦੀਆਂ ਕੂਕਾਂ ਸੁਣਾਈ ਦਿੰਦੀਆਂ ਹਨ।)

ਮੇਮ: ਯੇ ਕਯਾ ਸ਼ੋਰ ਹੋਟਾ ਹੈ?

ਬਰਕਤ ਖ਼ਾਂ: ਇਹ ਸ਼ੋਰ ਨਹੀਂ ਮੇਮ ਜੀ, ਇਹ ਤਾਂ ਕੂਕਿਆਂ ਦੀ ਰੱਬ ਕੋਲ ਫਰਿਆਦ ਹੈ। ਉਹ ਜਾਨ ਤਲੀ ਉਤੇ ਧਰ ਕੇ ਇਥੇ ਪਹੁੰਚ ਰਹੇ ਹਨ।

ਭੋਲਾ: ਕੂਕੇ ਜਦੋਂ ਗੌਡ ਨੂੰ ਯਾਦ ਕਰਦੇ ਨੇ ਤਾਂ ਮੋਰਾਂ ਵਾਂਗ ਕੂਕਣ ਲਗ ਪੈਂਦੇ ਨੇ।

(ਕਾਵਨ ਤੇ ਹਵਾਲਦਾਰ ਕਾਹਲੀ ਨਾਲ ਪ੍ਰਵੇਸ਼ ਕਰਦੇ ਹਨ।)

ਕਾਵਨ: ਰਜਿਸਟਰ ਕੇ ਮੁਟਾਬਕ ਸਾਟ ਸਾਟ ਕੂਕੋਂ ਕੋ ਟੋਪੋਂ ਸੇ ਉਡਵਾ ਦੋ ... ਯੇ ਮੇਰਾ ਆਰਡਰ ਹੈ।

ਮੇਮ: (ਕੋਲ ਜਾ ਕੇ) ਲਿਸਨ ਡਾਰਲਿੰਗ ਲਿਸਨ, ਲੀਵ ਦਾ ਬੁਆਏ ਐਂਡ ਲੇਡੀਜ਼, ਪਲੀਜ਼ !

ਕਾਵਨ: (ਕਾਵਨ ਮੇਮ ਵਲ ਝਾਕਦਾ ਹੈ) ਓ.ਕੇ., ਓ. ਕੇ. ਡਾਰਲਿੰਗ (ਹਵਾਲਦਾਰ ਨੂੰ) ਔਰਟੋਂ ਕੋ ਛੋੜ ਡੋ।

(ਹਵਾਲਦਾਰ ਰਜਿਸਟਰ ਚੁਕ ਕੇ ਚਲਾ ਜਾਂਦਾ ਹੈ ਅਤੇ ਕਾਵਨ ਬੈਂਤ ਨੂੰ ਹੱਥਾਂ ਵਿੱਚ ਘੁਟਣਾ ਸ਼ੁਰੂ ਕਰ ਦਿੰਦਾ ਹੈ।)

(ਜ਼ੇਬ ਘੜੀ ਵੇਖਦਿਆਂ) ਫੋਰ-ਓ-ਕਲਾਕ, ਟਾਈਮ ਕੇ ਪਾਬੰਦ ਹੈਂ।

ਮੇਮ: ਡਾਰਲਿੰਗ,ਆਈ ਡੋਂਟ ਵਾਂਟ ਬਲੱਡ-ਸ਼ੈਡ;

ਕਾਵਨ: ਯੇ ਲੋਗ ਯਹੀ ਮਾਂਗਟਾ ਹੈ। ਮੈਨੇ ਹੀਰਾ ਸਿੰਘ ਐਂਡ ਲਹਿਨਾ ਸਿੰਘ ਸੇ ਬਾਟ ਕੀਆ, ਬਟ ਦੇ ਡੋਂਟ ਬਾਦਰ ਅਬਾਊਟ ਅਸ ਐਂਡ ਅਵਰ ਸੈਂਟੀਮੈਂਟਸ (ਝੁੰਝਲਾ ਕੇ) ਹਮੇਂ ਔਰ ਦੇਸੀ ਰਾਜੋਂ ਕੋ ਗਾਲੀ ਬਕਟੇ ਹੈਂ, ਦੇ ਐਬਊਸ ਐਵਰੀਬਾਡੀ।

ਭੋਲਾ: ਮੇਮ ਸਾਹਬ ਜੀ, ਸਾਹਬ ਠੀਕ ਆਖਦੇ ਨੇ। ਕੂਕਿਆਂ ਨੇ ਤਾਂ ਧੋ ਪੂੰਝ ਕੇ ਲਾਹ ਛੱਡੀ ਹੈ ... ਉਹ ਤਾਂ ਮਰਨ ਮਾਰਨ ਉਤੇ ਤੁਲੇ ਹੋਏ ਨੇ। 'ਕਰੋ ਜਾਂ ਮਰੋ' ਉਨ੍ਹਾਂ ਦਾ ਨਾਅਰਾ ਹੈ।

ਮੇਮ: (ਕਾਵਨ ਨੂੰ) ਡਾਰਲਿੰਗ, ਯੇ ਕਯਾ ਕਹਿਟਾ ਹੈ?

ਕਾਵਨ: 'ਡੂ ਔਰ ਡਾਈ' ਪਰ ਬਲੀਵ ਕਰਟੇ ਹੈਂ।

ਭੋਲਾ: ਉਹ ਤਾਂ ਐਲਾਨੀਆਂ ਕਹਿੰਦੇ ਫਿਰਦੇ ਹਨ:
'ਜਿਸ ਦਾ ਸਾਹਿਬ ਡਾਢਾ ਹੋਇ।।
ਤਿਸ ਨੋ ਮਾਰਿ ਨ ਸਾਕੈ ਕੋਇ।।'

ਕਾਵਨ: (ਖ਼ੁਸ਼ ਹੁੰਦਿਆਂ) ਕਯਾ ਮੇਰੇ ਕੋ ਸਾਹਿਬ ਬੋਲਟੇ ਹੈਂ?

ਬਰਕਤ ਖ਼ਾਂ: ਯੇ ਸਾਹਬ ਜੀ .... ਸਤਿਗੁਰ ਰਾਮ ਸਿੰਘ ਜੀ ਨੂੰ ਸਾਹਬ ਜੀ ਬੁਲਾਂਦੇ ਨੇ।

ਕਾਵਨ: (ਨਿੰਮੋਝੂਣ ਹੁੰਦਿਆਂ) ਓ .... ਗਾਡ ਕੋ ਬੁਲਾਟੇ ਹੈਂ। ਅਬ ਤੋ ਗਾਡ ਭੀ ਇਨ ਕੋ ਨਹੀਂ ਬਚਾ ਸਕਟਾ।

ਮੇਮ: (ਕਾਵਨ ਦੇ ਚਿਹਰੇ ਉਤੇ ਨਜ਼ਰ ਗਡਦਿਆਂ) ਨੋ ਡਾਰਲਿੰਗ ਨੋ....

(ਛੇ ਵਾਰ ਤੋਪਾਂ ਦੇ ਇਕਦਮ ਗੋਲਿਆਂ ਦੀ ਆਵਾਜ਼ ਦੋ ਦੋ ਤਿੰਨ ਤਿੰਨ ਮਿੰਟ ਦੇ ਵਕਫ਼ੇ ਬਾਅਦ ਆਉਂਦੀ ਹੈ। ਹਰ ਆਵਾਜ਼ ਤੇ ਸਿਪਾਹੀ ਤ੍ਰਭਕ ਤ੍ਰਭਕ ਜਾਂਦੇ ਹਨ ਅਤੇ ਮੇਮ ਡਰ ਕੇ ਕਾਵਨ ਦੇ ਨਾਲ ਚਿਮੜ ਜਾਂਦੀ ਹੈ। ਕਾਵਨ ਬੈਂਤ ਨੂੰ ਗੁੱਸੇ ਵਿਚ ਕਸਦਾ ਰਹਿੰਦਾ ਹੈ। ਸਤਵੀਂ ਵਾਰੀ ਹਵਾਲਦਾਰ ਇਕ ਚਿੱਠੀ ਪਕੜੀ ਪ੍ਰਵੇਸ਼ ਕਰਦਾ ਹੈ।)

ਹਵਾਲਦਾਰ: ਸਾਹਬ ਜੀ, ਕਮਿਸ਼ਨਰ ਫੋਰਸਾਈਥ ਦਾ ਲੈਟਰ ਆਇਆ ਹੈ ਕਿ ਮੇਰੇ ਆਉਣ ਤਕ ਕੋਈ ਕਾਰਵਾਈ ਨਾ ਕੀਤੀ ਜਾਵੇ।

ਕਾਵਨ: (ਮੇਮ ਤੋਂ ਪਰੇ ਹਟ ਕੇ) ਲੈਟਰ? ਫਾਰ ਮੀ? (ਝੁੰਝਲਾ ਕੇ) ਉਹ ਨੋ.. (ਚਿੱਠੀ ਲੈ ਕੇ ਪੜ੍ਹਦਿਆਂ) ਹੂੰਹ; ਕਿਤਨਾ ਕੂਕਾ ਬਚਾ ਹੈ?

ਹਵਾਲਦਾਰ : ਫਾਰਟੀ ਟੂ (ਬਿਆਲ਼ੀ) ਕੂਕੇ ਉਡਾ ਦਿਤੇ ਨੇ ਸਾਹਬ ਜੀ ... ਸੱਤ

ਕੂਕਿਆਂ ਨੂੰ ਤੋਪਾਂ ਅਗੇ ਖੜਾ ਕਰਕੇ ਤੁਹਾਨੂੰ ਲੈਟਰ ਦੇਣ ਆ ਗਿਆਂ ਤਾਂ ਜੋ ਆਪ ਦਾ ਆਡਰ ਲੈ ਸਕਾਂ।

(ਕਾਵਨ ਚਿੱਠੀ ਜ਼ੇਬ ਵਿਚ ਪਾ ਲੈਂਦਾ ਹੈ।)

ਕਾਵਨ: ਇਨ ਸਾਟੋਂ ਕੋ ਟੋ ਉਡਾ ਡੋ, ਬੈਲੈਂਸ ਰੋਕ ਡੋ।

ਮੇਮ: ਔਰਟੋਂ ਕਾ ਕਯਾ ਹੂਆ?

ਹਵਾਲਦਾਰ: ਉਨ੍ਹਾਂ ਨੂੰ ਜਬਰੀ ਭੇਜ ਦਿਤੈ।

ਕਾਵਨ: ਟੀਕ ਹੈ, ਟੀਕ ਹੈ, ਜਾਕਰ ਕਾਮ ਕੀ ਰਿਪੋਰਟ ਡੋ।

(ਹਵਾਲਦਾਰ ਜਾਂਦਾ ਹੈ।)

ਹੂੰਹ; ਕਮਿਸ਼ਨਰ ਫੋਰਸਾਈਥ ਇਜ਼ ਕਮਿੰਗ, ਹੂੰਹ, ਮਾਈ ਫੁੱਟ !

(ਤੋਪ ਦੇ ਗੋਲਿਆਂ ਦੀ ਗੜਗੜਾਹਟ ਸੁਣਾਈ ਦੇਂਦੀ ਹੈ।)

ਟੀਕ ਹੂਆ, ਮਾਈ ਆਰਡਰ ਇਜ਼ ਐਨ ਆਰਡਰ !

(ਹਵਾਲਦਾਰ ਇਕ ਬਾਰਾਂ ਕੁ ਸਾਲਾਂ ਦੇ ਬੱਚੇ ਬਿਸ਼ਨ ਸਿੰਘ ਨੂੰ ਲੈ ਕੇ ਆ ਜਾਂਦਾ ਹੈ, ਜਿਸ ਨੇ ਦੁੱਧ ਚਿੱਟਾ ਨਾਮਧਾਰੀ ਬਾਣਾ ਧਾਰਨ ਕੀਤਾ ਹੋਇਆ ਹੈ ਅਤੇ ਗਲ ਵਿਚ ਊਨੀ ਮਾਲਾ ਵੀ ਪਹਿਨੀ ਹੋਈ ਹੁੰਦੀ ਹੈ।)

ਹਵਾਲਦਾਰ: ਸਾਹਬ ਜੀ, ਇਸ ਦਾ ਕੀ ਕਰਾਂ?

ਕਾਵਨ: ਉਡਾ ਡੋ ਇਸੇ ਭੀ।

ਹਵਾਲਦਾਰ: ਤੋਪ ਦੇ ਬਰਾਬਰ ਨਹੀਂ ਆਉਂਦਾ।

(ਬਿਸ਼ਨ ਸਿੰਘ 'ਸਤਿ ਸ੍ਰੀ ਅਕਾਲ' ਦੇ ਬੋਲਾਂ ਨੂੰ ਸੁਰੀਲੀ ਆਵਾਜ਼ ਵਿਚ ਕੂਕ ਕੇ ਬੋਲਦਾ ਹੈ।)

ਬਿਸ਼ਨ ਸਿੰਘ: ਉਡਾ ਦਿਉ ਮੈਨੂੰ ਵੀ। ਮੈਂ ਤੁਹਾਡੀ ਰਹਿਮ ਭਰੀ ਨਜ਼ਰ ਨਹੀਂ ਚਾਹੁੰਦਾ।

ਮੇਮ: ਹਾਓ ਏ ਡੇਰਿੰਗ ਹੀ ਇਜ਼ ; ਵ੍ਹਟ ਏ ਫੀਅਰਲੈਸ ਬੁਆਏ;

ਬਿਸ਼ਨ ਸਿੰਘ: ਮੈਂ ਸਤਿਗੁਰ ਰਾਮ ਸਿੰਘ ਜੀ ਦਾ ਬੱਚਾ ਹਾਂ......

ਮੇਮ: ਹੂ ਇਜ਼ ਹੀ?

ਕਾਵਨ: (ਢਿਲੀ ਜਿਹੀ ਆਵਾਜ਼ ਵਿਚ) ਹੀ ਇਜ਼ ਏ ਰੈਬਲ ਐਂਡ ਦਿਸ ਬੁਆਏ ਇਜ਼ ਏ ਸਨੇਕ।

ਮੇਮ: ਬਟ ਡਾਰਲਿੰਗ, ਦਿਸ ਇਜ਼ ਐਨ ਇਨੋਸੈਂਟ ਬੁਆਏ !

ਕਾਵਨ: ਹੀ ਇਜ਼ ਏ ਇਲ ਫੇਟਿਡ ਬੁਆਏ .... ਬਾਗ਼ੀ ਬੱਚਾ ਹੈ, ਗੁਸਤਾਖ਼ ਹੈ... ਲਿਸਨ ਡਾਰਲਿੰਗ .....

ਮੇਮ: (ਵਿਚੋਂ) ਨੋ .... ਨੋ....

(ਕਾਵਨ ਕੁਝ ਪਲ ਸੋਚਣ ਉਪਰੰਤ ਬਿਸ਼ਨ ਸਿੰਘ ਨੂੰ

ਸੰਬੋਧਨ ਹੁੰਦਾ ਹੈ।)

ਕਾਵਨ: ਡੇਖੋ, ਟੁਮਹਾਰੇ ਖਾਨੇ ਪੀਨੇ ਔਰ ਹੰਸਨੇ ਖੇਲਨੇ ਕੇ ਡਿਨ ਹੈਂ। ਬਗ਼ਾਵਤ ਕਰਨਾ ਟੁਮਹਾਰਾ ਕਾਮ ਨਹੀਂ ਹੈ .... ਬਾਗ਼ੀ ਲੋਗੋਂ ਕੋ ਜੋ ਸਜ਼ਾ ਮਿਲਟਾ ਹੈ, ਵੋ ਟੁਮ ਨੇ ਡੇਖ ਹੀ ਲੀਯਾ ਹੈ।

ਬਿਸ਼ਨ ਸਿੰਘ: (ਮਾਲਾ ਨੂੰ ਅੱਖਾਂ ਨਾਲ ਛੁਹਾ ਕੇ) "ਜੀਵਤ ਮਰੀਐ ਭਉਜਲੁ ਤਰੀਐ, ਜੇ ਥੀਵੈ ਕਰਮਿ ਲਿਖਿਆਸਾ।"

ਕਾਵਨ: ਕਯਾ ਬਕਟਾ ਹੈ?

ਬਿਸ਼ਨ ਸਿੰਘ: ਮੈਂ ਬਕਟਾ ਨਹੀਂ ਬਿਲਿਆ ... ਮੈਂ ਕਹਿ ਰਿਹਾਂ ਕਿ ਜੇ ਇਕ ਦਿਨ ਮਰਨਾ ਹੀ ਹੈ ਤਾਂ ਡਰਨਾ ਕਾਹਦਾ (ਸਾਰੇ ਹੈਰਾਨ ਹੁੰਦੇ ਹਨ) ਮੇਰੀ ਤਾਂ ਜਿਉਂਦਿਆਂ ਹੀ ਬੰਦ ਖ਼ਲਾਸੀ ਹੋ ਜਾਵੇਗੀ।

ਕਾਵਨ: ਬਾਗ਼ੀ ਲੋਗੋਂ ਨੇ ਬੱਚੋਂ ਕਾ ਭੀ ਮਾਈਂਡ ਖ਼ਰਾਬ ਕਰ ਡੀਯਾ ਹੈ। ਯੇ ਪਿਆਰ ਕੀ ਨਹੀਂ, ਬੁਲੇਟ ਕੀ ਬਾਟ ਸਮਝਟਾ ਹੈ। (ਗੁੱਸੇ ਵਿਚ ਗਰਜਦਿਆਂ) ਉਡਾ ਡੋ ਇਸੇ ਭੀ, ਨਹੀਂ ਟੋ .... ਨਹੀਂ ਟੋ....

(ਹਵਾਲਦਾਰ ਬਿਸ਼ਨ ਸਿੰਘ ਨੂੰ ਪਕੜਦਾ ਹੈ।)

ਬਿਸ਼ਨ ਸਿੰਘ: ('ਬੋਲੇ ਸੋ ਨਿਹਾਲ - ਸਤਿ ਸ੍ਰੀ ਅਕਾਲ' ਬੂਕਦਿਆਂ) "ਮੇਰੀ ਜਾਨ ਜਾਏ ਤਾਂ ਜਾਏ, ਮੇਰਾ ਸਿਖੀ ਸਿਦਕ ਨਾ ਜਾਏ।"

ਮੇਮ: ਉਹ ਨੋ ਡਾਰਲਿੰਗ ਨੋ .... ਹਾਉ ਏ ਗੁੱਡ ਚੈਪ ਹੀ ਇਜ! ਪਲੀਜ਼ ਫਾਰਗਿਵ ਹਿਮ ਫਾਰ ਮਾਈ ਸੇਕ !

(ਮੇਮ ਡੁਸਕਦੀ ਹੋਈ ਕਾਵਨ ਦੇ ਮੋਢੇ ਉਤੇ ਸਿਰ ਰਖ ਲੈਂਦੀ ਹੈ।)

ਕਾਵਨ: ਆਲਰਾਈਟ ਮਾਈ ਡੀਅਰ, ਆਲਰਾਈਟ (ਸੋਚਣ ਉਪਰੰਤ) ਆਈ ਵਿਲ ਫਾਰਗਿਵ ਹਿਮ, ਇਫ ਹੀ ਵਿਲ ਐਗਰੀ ਵਿਦ ਮਾਈ ਵਿਊਜ਼।

ਮੇਮ: (ਸੁਚੇਤ ਹੁੰਦਿਆਂ) ਵ੍ਹਟ ਡੂ ਯੂ ਵਾਂਟ?

ਕਾਵਨ: (ਬਿਸ਼ਨ ਸਿੰਘ ਵਲ ਵੇਖ ਕੇ) ਅਗਰ ਯੇ ਬੋਲ ਡੇ ਕਿ ਮੈਂ ਰਾਮ ਸਿੰਘ ਕਾ ਸੀਖ ਨਹੀਂ, ਟੋ ਛੋੜ ਸਕਟਾ ਹੂੰ।

ਭੋਲਾ: ਬੋਲ ਦੇ ਕਮਲਿਆ ਬੋਲ ਦੇ........

ਹਵਾਲਦਾਰ: ਤੇਰੀ ਜਾਨ ਬਖ਼ਸ਼ ਦੇਣਗੇ .....।

ਬਿਸ਼ਨ ਸਿੰਘ: ਮੈਂ ਤਾਂ ਗੋਰਿਆ ਤੇਰੇ ਕੰਨ ਵਿਚ ਆਖਾਂਗਾ।

ਕਾਵਨ: ਕਯਾ ਬੋਲਟਾ ਹੈ?

ਬਰਕਤ ਖ਼ਾਂ: ਸਾਹਬ ਜੀ, ਇਹ ਤੁਹਾਡੇ ਕੰਨ ਵਿਚ ਆਖਣਾ ਚਾਹੁੰਦਾ ਹੈ।

ਹਵਾਲਦਾਰ: ਸਾਹਬ ਜੀ, ਆਪ ਕੇ ਈਅਰ ਮੇਂ......

(ਹਵਾਲਦਾਰ ਕਾਵਨ ਨੂੰ ਇਸ਼ਾਰੇ ਨਾਲ ਦਸਦਾ ਹੈ ਅਤੇ ਕਾਵਨ ਖ਼ੁਸ਼ ਹੋ ਕੇ ਮੁੱਛਾਂ ਨੂੰ ਹੱਥ ਨਾਲ ਛੂੰਹਦਾ ਹੋਇਆ ਆਪਣੀ ਬੈਂਤ ਨੂੰ ਇਕ ਗੁਝੇ ਅੰਦਾਜ਼ ਵਿਚ ਹਿਲਾਉਂਦਾ ਹੈ।)

ਕਾਵਨ: ਆਲਰਾਈਟ; (ਬਿਸ਼ਨ ਸਿੰਘ ਦੇ ਕੋਲ ਜਾ ਕੇ) ਬੋਲੋ, ਮੈਂ ਰਾਮ ਸਿੰਘ ਕਾ ਸੀਖ ਨਹੀਂ ਹੂੰ।

(ਬਿਸ਼ਨ ਸਿੰਘ ਉਛਲ ਕੇ ਕਾਵਨ ਦੀ ਦਾੜ੍ਹੀ ਪਕੜ ਲੈਂਦਾ ਹੈ। ਕਾਵਨ ਦਰਦ ਨਾਲ ਚੀਖ਼ਦਾ ਤੇ ਛੁੱਟਣ ਲਈ ਤਰਲੇ ਪਾਉਂਦਾ ਹੈ। ਮੇਮ ਅਤੇ ਕਾਵਨ ਛੁਡਾਉਣ ਦੀ ਕੋਸ਼ਿਸ਼ ਕਰਦੇ ਹਨ। ਹਵਾਲਦਾਰ ਤੇ ਸਿਪਾਹੀ ਵੀ ਮਦਦ ਲਈ ਅਗੇ ਵਧਦੇ ਹਨ।)

ਬਿਸ਼ਨ ਸਿੰਘ: ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਸਿਖ ਹਾਂ ... ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਪੱਕਾ ਸਿਖ ਹਾਂ .... ਮੈਂ ਆਪਣੇ ਪਾਤਸ਼ਾਹਾਂ ਦੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਲਾਲ ਹਾਂ......

ਹਵਾਲਦਾਰ: ਭੋਲਿਆ........

ਭੋਲਾ: ਤੋਪ ਲਿਆਵਾਂ ਹਜ਼ੂਰ ?

ਹਵਾਲਦਾਰ: ਨਹੀਂ ਉਏ ਭੋਲਿਆ, ਤੋਪ ਇਥੇ ਕਿਵੇਂ ਆਵੇਗੀ .... ਤੂੰ ਨੇਜ਼ੇ ਉਤੇ ਟੰਗ ਜਾਂ ਤਲਵਾਰ ਨਾਲ ਉਡਾ ... ਪਰ ਜਲਦੀ ਇਸ ਦਾ ਘੋਗਾ ਚਿਤ ਕਰ, ਨਹੀਂ ਤੇ ਆਪਣੀ ਖ਼ੈਰ ਨਹੀਂ।

(ਦੂਰੋਂ ਬਸਤੀ ਵਲੋਂ ਇਕ ਗੀਤ ਦੇ ਦਰਦ ਭਰੇ ਬੋਲ ਸੁਣਾਈ ਦੇਣ ਲਗ ਪੈਂਦੇ ਹਨ।)

(ਨਾਟਕ ਨਿਰਦੇਸ਼ਕ ਸ. ਸੁਰਜੀਤ ਸਿੰਘ ਮਰਜਾਰਾ ਦੇ ਇਸ ਗੀਤ ਨੂੰ ਆਪਣੀ ਸੁਵਿਧਾ ਅਤੇ ਮੰਚ ਗਤੀ ਅਨੁਸਾਰ ਵਰਤ ਕੇ ਦ੍ਰਿਸ਼ ਦਾ ਪ੍ਰਭਾਵ ਉਜਾਗਰ ਕਰ ਸਕਦਾ ਹੈ ਅਤੇ ਪਾਤਰਾਂ ਨੂੰ ਮੂਕ ਭਾਵਨਾਵਾਂ ਪ੍ਰਗਟਾਉਂਦਾ ਦਰਸਾ ਸਕਦਾ ਹੈ।)

'ਛੱਡ ਦੇ ਖ਼ਿਆਲ ਸੂਬੇ, ਬਾਲਾਂ ਨੂੰ ਚਿਨਾਣ ਦਾ
ਕੰਧਾਂ ਵਿਚ ਸੂਰਜ ਤੇ ਚੰਦ ਨੂੰ ਛਿਪਾਣ ਦਾ
ਇਕ ਵਾਰੀ ਤੱਕ, ਜਿੰਦਾਂ ਕਿੰਨੀਆਂ ਇਹ ਭੋਲੀਆਂ
ਖੇਡ ਨਾ ਤੂੰ ਇਨ੍ਹਾਂ ਵਾਲੀ, ਰੱਤ ਨਾਲ ਹੋਲੀਆਂ
ਘੁੱਟ ਨਾ ਉਏ ਗਲਾ ਹਾਲੀਂ, ਪਹਿਲੀ ਮੁਸਕਾਣ ਦਾ

ਕੰਧਾਂ ਵਿਚ ਸੂਰਜ ਤੇ ਚੰਦ ਨੂੰ......
ਫੜਦਾ ਮਾਸੂਮਾਂ ਤਾਈਂ, ਇਹ ਨਾ ਕੋਈ ਜ਼ੋਰ ਉਏ
ਕਰ ਸਕੇਂ ਕਰ ਯਾਰਾ, ਗੱਲ ਕੋਈ ਹੋਰ ਉਏ
ਤੈਨੂੰ ਕਾਹਦਾ ਸੁਖ, ਦੁਖ ਕਿਸੇ ਨੂੰ ਪੁਚਾਣ ਦਾ
ਕੰਧਾਂ ਵਿਚ ਸੂਰਜ ਤੇ ਚੰਦ ਨੂੰ.......
ਤੇਰੇ ਹੂਰਾਂ ਵਾਲੇ ਡੋਲੇ ਵੀ ਨਾ ਭਰਮਾਉਣਗੇ
ਏਸ ਨਾਲੋਂ ਇਹ ਤਾਂ ਲਾੜੀ ਮੌਤ ਨੂੰ ਵਿਆਹੁਣਗੇ
ਮੰਦਾ ਹੁੰਦਾ ਮੁੱਲ ਪਾਉਣਾ, ਕਿਸੇ ਦੇ ਈਮਾਨ ਦਾ
ਕੰਧਾਂ ਵਿਚ ਸੂਰਜ ਤੇ ਚੰਦ ਨੂੰ ......
ਜਾਣਦਾ ਜੇ ਚੰਗਾ ਯਾਰਾ, ਆਪਣਾ ਈਮਾਨ ਤੂੰ
ਬਣ ਸਕੇਂ ਬਣ ਪਹਿਲਾਂ, ਚੰਗਾ ਇਨਸਾਨ ਤੂੰ
ਡਿਗਣਾ ਡਿਗਾਉਣਾ ਦੀਨੋਂ ਕੰਮ ਹੈ ਸ਼ੈਤਾਨ ਦਾ
ਕੰਧਾਂ ਵਿਚ ਸੂਰਜ ਤੇ ਚੰਦ ਨੂੰ........
ਤੇਰੇ ਪਿਛੋਂ ਜਦੋਂ ਸਮੇਂ ਨਵੇਂ ਹੋਰ ਆਉਣਗੇ
ਜਿੰਦਾਂ ਇਹ ਨਿਰਦੋਸਿਆਂ ਦੀ ਲੋਕ ਵਾਰ ਗਾਉਣਗੇ
ਸਿੱਟਾ ਸਦਾ ਬੁਰਾ ਹੁੰਦਾ, ਲੋਆਂ ਦੇ ਬੁਝਾਣ ਦਾ
ਕੰਧਾਂ ਵਿਚ ਸੂਰਜ ਤੇ ਚੰਦ ਨੂੰ ਛਿਪਾਣ ਦਾ।'

(ਗੀਤ ਦੇ ਨਾਲ ਨਾਲ ਰੌਸ਼ਨੀ ਦੀ ਜਗਬੁਝ ਜਗਬੁਝ ਵਿਚ ਹੀ ਭੋਲਾ ਆਪਣੀ ਤਲਵਾਰ ਨਾਲ ਬਿਸ਼ਨ ਸਿੰਘ ਦੇ ਹੱਥ ਕੱਟ ਕੇ ਕਾਵਨ ਨੂੰ ਛੁਡਵਾ ਲੈਂਦਾ ਹੈ।)

ਕਾਵਨ: ਕਿਲ ਹਿਮ ..... ਕਿਲ ਹਿਮ ......

(ਗੀਤ ਦੇ ਆਖ਼ਰੀ ਬੋਲਾਂ ਸਮੇਂ ਬਰਕਤ ਖ਼ਾਂ ਵਿਲਖਣ ਅੰਦਾਜ਼ ਵਿਚ ਮੁਸਕਰਾਉਂਦਿਆਂ ਇਕ ਪਾਸੇ ਜਾ ਕੇ ਯਾਚਨਾ ਮੁਦਰਾ ਵਿਚ ਹੋਲੀ ਜਿਹੀ ਆਵਾਜ਼ ਨਾਲ ਬੁੜਬੁੜਾਉਣ ਲਗ ਪੈਂਦਾ ਹੈ।)

(ਕਾਵਨ ਦਾੜ੍ਹੀ ਦੇ ਵਾਲ ਦੇਖ ਕੇ) 'ਓ ਨੋ, ਨੋ'...ਆਈ ਸੇ ਕਿਲ ਹਿਮ।

ਬਿਸ਼ਨ ਸਿੰਘ: 'ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ।।'

(ਬਿਸ਼ਨ ਸਿੰਘ ਬੋਲਦਿਆਂ ਬੋਲਦਿਆਂ ਡਿਗ ਪੈਂਦਾ ਹੈ ਅਤੇ ਬੜੀ ਸੁਰੀਲੀ ਤੇ ਖਿੜਕਦੀ ਆਵਾਜ ਵਿਚ 'ਬੋਲੇ ਸੋ ਨਿਹਾਲ - ਸਤਿ ਸ੍ਰੀ ਅਕਾਲ' ਕੂਕ ਹੀ ਰਿਹਾ ਹੁੰਦਾ ਹੈ ਕਿ

ਭੋਲਾ ਆਪਣੀ ਤਲਵਾਰ ਨਾਲ ਹਵਾਲਦਾਰ ਦਾ ਇਸ਼ਾਰਾ ਪਾ ਕੇ ਕਤਲ ਕਰ ਦਿੰਦਾ ਹੈ।)

ਮੇਮ: ਉਹ ਨੋਅਅਅਅ..........

(ਮੇਮ ਬੋਲਦਿਆਂ ਸਾਰ ਹੀ ਬੇਹੋਸ਼ ਹੋ ਕੇ ਡਿਗ ਜਾਂਦੀ ਹੈ ਅਤੇ ਕਾਵਨ ਉਸ ਨੂੰ ਸੰਭਾਲਣ ਲਗ ਪੈਂਦਾ ਹੈ।)

ਹਵਾਲਦਾਰ: ਉਏ ਬਰਕਤਿਆ, ਤੂੰ ਉਧਰ ਕੀ ਕਰ ਰਿਹੈਂ

ਬਰਕਤ ਖ਼ਾਂ: ਮੈਂ ਅੱਲਾ ਤਾਅਲਾ ਕੋਲ ਫਰਿਆਦ ਕਰ ਰਿਹਾਂ .... ਮੈਂ ਰੱਬ ਅਗੇ ਰਹਿਮ ਲਈ ਬਹੁੜੀ ਕਰ ਰਿਹਾਂ ਕਿ ਯਾ ਅੱਲਾ, ਸਰਹੰਦ ਦੇ ਸਾਕੇ ਵੇਲੇ ਤੂੰ ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਖ਼ਾਂ ਦੇ ਦਿਲ ਵਿਚ ਰਹਿਮ ਉਪਜਾਇਆ ਸੀ, ਪਰ ਅੱਜ ਉਸੇ ਨਵਾਬ ਦੇ ਸ਼ਹਿਰ ਵਿਚ ਤੇਰੇ ਹੀ ਬੱਚੇ ਉਤੇ ਕਹਿਰ ਡਿਗ ਰਿਹੈ ਤੇ ਕਿਸੇ ਨੂੰ ਰਹਿਮ ਨਹੀਂ ਆ ਰਿਹਾ, ਸਗੋਂ ਸਭ ਭੇਡਾਂ ਵਾਂਗ ਤਮਾਸ਼ਾ ਦੇਖ ਰਹੇ ਨੇ।

ਕਾਵਨ: ਬਾਗ਼ੀ ਕਾ ਬੱਚਾ ਹੈ .... ਕਿਲ ਹਿਮ ... ਆਈ ਸੇ .....

(ਕਾਵਨ ਬੋਲ ਹੀ ਰਿਹਾ ਹੁੰਦਾ ਹੈ ਕਿ ਹਵਾਲਦਾਰ ਬਰਕਤ ਖ਼ਾਂ ਨੂੰ ਜੱਫਾ ਮਾਰ ਲੈਂਦਾ ਹੈ।)

ਬਰਕਤ ਖ਼ਾਂ: ਮੈਂ ਬਹੁਤ ਖਾ ਹੰਢਾ ਲਿਐ .... ਅੱਲਾ ਅਗੇ ਜਾਨ ਦੇਣੀ ਏਂ.... ਮੇਰੇ ਕੋਲੋਂ ਹੁਣ ਹੋਰ ਜ਼ੁਲਮ ਬਰਦਾਸ਼ਤ ਨਹੀਂ ਹੁੰਦਾ। ਗੋਰਿਆਂ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਮੇਰੇ ਕੋਲੋਂ ਹੋਰ ਨਹੀਂ ਦੇਖੀ ਜਾਂਦੀ। ਮੈਂ ਇਨ੍ਹਾਂ ਬਿਲਿਆਂ ਦੀ ਹੋਰ ਸੇਵਾ ਨਹੀਂ ਕਰ ਸਕਦਾ।

ਕਾਵਨ: ਹਵਾਲਦਾਰ, ਆਈ ਸੇ, ਸ਼ੂਟ ਹਿਮ ... ਕਿਲ ਹਿਮ ਐਟ ਵਨਸ।

ਬਰਕਤ ਖ਼ਾਂ: ਮਾਰ ਦਿਉ ਮੈਨੂੰ ... ਮੈਂ ਮੌਤ ਕੋਲੋਂ ਨਹੀਂ ਡਰਦਾ ... ਜੇ ਇਹ ਬੱਚਾ ਤੁਹਾਡੀ ਦਿਤੀ ਮੌਤ ਨੂੰ ਹਸ ਹਸ ਕੇ ਕਬੂਲ ਕਰ ਸਕਦੈ ਤਾਂ ਕੀ ਮੈਂ ਨਹੀ? ਮੈਂ ਮਰਾਂਗਾ ਤਾਂ ਤੈਨੂੰ ਵੀ ਗੋਰਿਆ ਨਹੀਂ ਛੱਡਾਂਗਾ।

(ਬਰਕਤ ਖ਼ਾਂ ਛੁਟਣ ਦੀ ਕੋਸ਼ਿਸ਼ ਕਰਦਾ ਹੈ, ਪਰ ਅਸਫਲ ਰਹਿੰਦਾ ਹੈ।)

ਭੋਲਾ: ਸਾਹਬ ਜੀ, ਮੇਰੀ ਗੱਲ ਮੰਨੋ ਤਾਂ ਆਖਾਂ?

ਕਾਵਨ: ਕਯਾ ਹੈ?

ਭੋਲਾ: ਇਸ ਨੂੰ ਮਾਰ ਤਾਂ ਇਕ ਮਿੰਟ ਵਿਚ ਦੇਵਾਂ, ਪਰ ਇਸ ਨੂੰ ਬਾਗ਼ੀਆਂ ਨਾਲ ਮਿਲ ਜਾਣ ਦੀ ਇਹ ਸਜ਼ਾ ਬਹੁਤੀ ਨਹੀਂ ... ਇਸ ਨੂੰ ਕਾਲ ਕੋਠੜੀ ਵਿਚ ਸੜ ਕੇ ਮਰਨ ਦੀ ਸਜ਼ਾ ਕਰਾ ਦਿਉ।

ਬਰਕਤ ਖ਼ਾਂ: ਹੁਣ ਇਹ ਮੇਰਾ ਕੁਝ ਵੀ ਨਹੀਂ ਵਿਗਾੜ ਸਕਦੇ ... ਹੁਣ ਤਾਂ ਮੈਂ

ਆਪਣੇ ਆਪ ਨੂੰ ਮਰਿਆ ਹੀ ਸਮਝ ਲਿਐ ... ਮਾਰੋ ਜਾਂ ਜੇਲ੍ਹਾਂ ਵਿਚ ਤਰਕਾਵੋ, ਮੈਨੂੰ ਕੋਈ ਫ਼ਰਕ ਨਹੀਂ ਪੈਂਦਾ ... ਹੁਣ ਮੇਰੀ ਸੋਚ ਨਹੀਂ ਬਦਲ ਸਕਦੀ ..... ਥੂਹ .....

ਹਵਾਲਦਾਰ: (ਵਿਚੋਂ) ਸਾਹਬ ਜੀ, ਭੋਲਾ ਠੀਕ ਆਖਦੈ... ਮਰ ਤਾਂ ਇਕ ਮਿੰਟ ਵਿਚ ਜਾਵੇਗਾ, ਪਰ ਸਜ਼ਾ ਭੁਗਤ ਕੇ ਮਰਨ ਵਿਚ ਹੀ ਮੌਤ ਵਰਗੀ ਸਜ਼ਾ ਹੋ ਸਕਦੀ ਹੈ।

ਕਾਵਨ: ਟੀਕ ਹੈ (ਦੰਦ ਪੀਹ ਕੇ) ਲੇ .... ਲੇ ਜਾਉ ਇਸੇ ਔਰ ਕਾਲ ਕੋਟਰੀ ਮੈਂ ਡਾਲ ਡੋ

ਭੋਲਾ : ਬਰਕਤਾ ਤਾਂ ਹੈ ਹੀ ਇਸੇ ਸਜ਼ਾ ਦੇ ਕਾਬਲ ....

(ਬਰਕਤ ਖ਼ਾਂ ਗੁੱਸੇ ਵਿਚ ਘੂਰਦਾ ਹੋਇਆ ਛੁਟਣ ਦੀ ਕੋਸ਼ਿਸ਼ ਕਰਦਾ ਹੈ ਤਾਂ ਹਵਾਲਦਾਰ ਆਪਣੀ ਪਕੜ ਹੋਰ ਕਸ ਲੈਂਦਾ ਹੈ।)

ਕਾਵਨ: ਇਸ ਕੇ ..... ਇਸ ਕੇ ਹਾਟ ਬਾਂਧ ਡੋ....

(ਬਰਕਤ ਖ਼ਾਂ ਫਿਰ ਛੁਟਣ ਦੀ ਕੋਸ਼ਿਸ਼ ਕਰਦਾ ਹੈ, ਪਰ ਭੋਲਾ ਅਗੇ ਵੱਧ ਕੇ ਉਸ ਦੀ ਕੋਈ ਪੇਸ਼ ਨਹੀਂ ਚਲਣ ਦੇਂਦਾ ਅਤੇ ਉਸ ਦੇ ਹੱਥ ਉਸ ਦੇ ਹੀ ਕਮਰਕੱਸੇ ਨੂੰ ਖੋਲ੍ਹ ਕੇ ਬੰਨ੍ਹ ਦਿੰਦਾ ਹੈ।)

ਭੋਲਾ: ਲੈ ਬਰਕਤਿਆ, ਹੁਣ ਬਚ ਕੇ ਵਿਖਾ, ਜੇ ਨਾਸੀਂ ਧੂੰ ਨਾ ਦੇ ਦਿਤਾ ਤਾਂ ਮੈਨੂੰ ਵੀ ਪਿਉ ਦਾ ਜੰਮਿਆ ਨਾ ਆਖੀਂ।

ਬਰਕਤ ਖ਼ਾਂ: (ਉਪਰ ਆਕਾਸ਼ ਵਲ ਇਸ਼ਾਰਾ ਕਰਦਿਆਂ) 'ਉਸ' ਕੋਲੋਂ ਡਰੋ ... ਇਹੋ ਜਿਹੀ ਮੰਦੀ ਸੋਚ ਬਹੁਤਾ ਚਿਰ ਨਹੀਂ ਚਲਦੀ ਭੋਲਿਆ ... ਗੋਰਿਆਂ ਦੀ ਜੂਠ ਬਹੁਤਾ ਚਿਰ ਨਹੀਂ ਪਚਣ ਲਗੀ ... ਜਦੋਂ ਤੈਨੂੰ ਸੇਕ ਲਗਾ ਤਾਂ ਪਛਤਾਵੇਂਗਾ ਤੇ ਤੈਨੂੰ ਸੰਭਾਲਣ ਵਾਲਾ ਵੀ ਕੋਈ ਨਹੀਂ ਹੋਣਾ।

ਭੋਲਾ: ਹੁੰਹ, ਦੇਖੀ ਜਾਵੇਗੀ .... ਇਹ ਜੱਗ ਮਿੱਠਾ ਤੇ ਅਗਲਾ ਕਿਸ ਡਿੱਠਾ?...

(ਭੋਲ਼ਾ ਤਲਵਾਰ ਦਾ ਖ਼ੂਨ ਬਰਕਤ ਖ਼ਾਂ ਦੇ ਹੀ ਕਪੜਿਆਂ ਨਾਲ ਸਾਫ਼ ਕਰਦਿਆਂ ਤਲਵਾਰ ਦੀ ਨੋਕ ਉਸ ਦੇ ਗਲੇ ਉਤੇ ਟਿਕਾ ਕੇ ਉਸ ਨੂੰ ਬੇ-ਹਰਕਤ ਕਰ ਦੇਂਦਾ ਹੈ।)

(ਹਵਾਲਦਾਰ ਬਰਕਤ ਖ਼ਾਂ ਨੂੰ ਆਪਣੀ ਪਕੜ ਤੋਂ ਫ਼ਾਰਗ ਕਰਕੇ ਸੁੱਖ ਦਾ ਸਾਹ ਲ਼ੈਂਦਾ ਹੈ।)

(ਦੂਰੋਂ ਸੋਰਠਿ ਮਹਲਾ ੫ ਦੇ ਸ਼ਬਦ ਦੇ ਬੋਲ ਕੰਨੀਂ ਪੈਂਦੇ ਹਨ।)

"ਆਗੈ ਸੁਖੁ ਮੇਰੇ ਮੀਤਾ।। ਪਾਛੈ ਆਨਦੁ ਪ੍ਰਭਿ ਕੀਤਾ।।
ਪਰਮੇਸੁਰਿ ਬਣਤ ਬਣਾਈ।। ਫਿਰਿ ਡੋਲਤ ਕਤਹੂ ਨਾਹੀ।।
ਸਾਚੇ ਸਾਹਿਬ ਸਿਉ ਮਨੁ ਮਾਨਿਆ।। ਹਰਿ ਸਰਬ ਨਿਰੰਤਰਿ ਜਾਨਿਆ।। ਰਹਾਉ।।
ਸਭ ਜੀਅ ਤੇਰੇ ਦਇਆਲਾ।। ਅਪਨੇ ਭਗਤ ਕਰਹਿ ਪ੍ਰਤਿਪਾਲਾ।।
ਅਚਰਜੁ ਤੇਰੀ ਵਡਿਆਈ।। ਨਿਤ ਨਾਨਕ ਨਾਮੁ ਧਿਆਈ।।"

(ਜਿਉਂ ਜਿਉਂ ਸ਼ਬਦ ਦੇ ਬੋਲ ਮਧਮ ਹੁੰਦੇ ਜਾਂਦੇ ਹਨ, ਤਿਉਂ ਤਿਉਂ ਬਰਕਤ ਖ਼ਾਂ ਦੇ ਹਾਵ ਭਾਵ ਵੀ ਗੁੱਸੇ ਦਾ ਪ੍ਰਗਟਾਵਾ ਕਰਦੇ ਮਹਿਸੂਸ ਹੁੰਦੇ ਰਹਿੰਦੇ ਹਨ।) ਭੋਲਾ ਬਰਕਤ ਖ਼ਾਂ ਨੂੰ ਧੂੰਹਦਾ ਹੋਇਆ ਇਕ ਪਾਸੇ ਲੈ ਜਾਂਦਾ ਹੈ।)

(ਬਾਹਰੋਂ 'ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ' ਦੀਆਂ ਕੂਕਾਂ ਸੁਣਾਈ ਦੇਣ ਲਗ ਜਾਂਦੀਆਂ ਹਨ।)

ਹਵਾਲਦਾਰ: ਸਾਹਬ, ਹੁਣ ਕੀ ਹੁਕਮ ਹੈ ?

ਕਾਵਨ: (ਘਬਰਾਉਂਦਿਆਂ ਹੋਇਆਂ) ਕਯਾ....ਕਯਾ ਮਟਲਬ ਹੈ ਟੁਮਹਾਰਾ ?

ਹਵਾਲਦਾਰ: ਘਬਰਾਉ ਨਾ ਸਾਹਬ ਜੀ, ਮੈਂ ਤਾਂ ਤੁਹਾਡਾ ਨਮਕ ਹਲਾਲ ਸੇਵਾਦਾਰ ਹਾਂ।

ਕਾਵਨ: (ਸੰਭਲਦਿਆਂ) ਓਹ.....(ਸੁਚੇਤ ਹੁੰਦਿਆਂ) ਯੈਸ, ਕਯਾ ਕਹਟਾ ਹੈ ?

ਹਵਾਲਦਾਰ: ਬਾਕੀ ਕੂਕਿਆਂ ਦਾ ਹੁਣ ਕੀ ਕਰੀਏ ?

ਕਾਵਨ: ਬੈਲੇਂਸ ਸਿਕਸਟੀਨ ਕੂਕੋਂ ਕੋ ਕਮਿਸ਼ਨਰ ਫੋਰਸਾਈਥ ਕੇ ਆਨੇ ਟਕ ਰੋਕ ਡੋ।

ਹਵਾਲਦਾਰ: ਠੀਕ ਹੈ ਸਾਹਬ, ਮੈਂ ਕਾਰਵਾਈ ਰੋਕ ਦੇਂਦਾ ਹਾਂ। ਪਰ ਇਸ ਬੱਚੇ ਦੀ ਲਾਸ਼ ਦਾ ਕੀ ਕਰੀਏ ? ਕੂਕੇ ਤਾਂ ਫ਼ੌਜ ਦੇ ਕਾਬੂ ਵਿਚ ਨੇ ਪਰ.....ਪਰ ਜੇ ਲੋਕਾਂ ਨੂੰ ਪਤਾ ਲਗ ਗਿਆ ਤਾਂ ਕੀ ਕਰਾਂਗੇ ? ਖਲਬਲੀ ਮਚ ਜਾਵੇਗੀ ਤੇ ਭੀੜ ਨੂੰ ਸੰਭਾਲਣਾ ਵੀ ਔਖਾ ਹੋ ਜਾਵੇਗਾ।

ਕਾਵਨ: ਕਰਨਾ ਕਯਾ ਹੈ.....ਛੁਪਾ ਡੋ ਇਸੇ, ਬਟ ਲੋਗ ਮਟ ਲੇ ਜਾਏਂ....ਪਲੀਜ਼......ਪਲੀਜ਼ ਹੈਲਪ ਮੀ.......

ਹਵਾਲਦਾਰ: (ਆਵਾਜ ਮਾਰਦਿਆਂ) ਭੋਲਿਆ..ਜਲਦੀ ਆ......ਤੇ ਆਫਤ ਤੋਂ ਸਭਨਾਂ ਦੀ ਜਾਨ ਬਚਾ।

ਭੋਲਾ: (ਆ ਕੇ) ਸਭ ਠਿਕਾਣੇ ਲਾ ਆਇਆਂ।

ਹਵਾਲਦਾਰ: ਉਹ ਤਾਂ ਠੀਕ ਹੈ, ਪਰ ਇਸ ਬੱਚੇ ਦੀ ਲਾਸ਼ ਦਾ ਵੀ ਕੁਝ ਕਰ.....ਜੇ ਲੋਕ ਭੂਤਰ ਗਏ ਤਾਂ ਔਖੀ ਹੋ ਜਾਵੇਗੀ ...... ਨਾਸੀਂ ਚਣੇ ਚਬਾ ਦੇਵੇਗੀ।

ਭੋਲਾ: ਤੁਸੀਂ ਘਬਰਾਉ ਨਾ......ਮੈਂ ਪ੍ਰਬੰਧ ਕਰਦਾਂ।

(ਦੂਰੋਂ "ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਾਰੇ ਲੇਖੇ" ਤੁਕ ਉਚੀ ਸੁਰ ਵਿਚ ਸੁਣਾਈ ਪੈਂਦੀ ਹੈ ਅਤੇ ਦੂਜੀ ਤੁਕ "ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ" ਮਧਮ ਸੁਰ ਵਿਚ ਕੰਨੀ ਪੈਂਦੀ ਹੈ ਕਿ ਕਾਵਨ ਦੇ ਬੋਲ ਉਭਰ ਆਉਂਦੇ ਹਨ।)

ਕਾਵਨ: ਹਰੀ ਅੱਪ.....ਹਰੀ ਅੱਪ.......ਜਲਡੀ ਕਰੋ।

ਭੋਲਾ: ਤੁਸੀਂ ਘਬਰਾਉ ਨਾ ਸਾਹਬ ਜੀ.......ਹੁਣ ਮੁਰਦੇ ਸੁਰਜੀਤ ਨਹੀਂ ਹੋ ਸਕਦੇ।

ਕਾਵਨ: ਟੀਕ ਹੈ......ਟੀਕ ਹੈ........

ਹਵਾਲਦਾਰ: ਚਲੋ ਸਾਹਬ......ਭੋਲਾ ਸਭ ਸੰਭਾਲ ਲਵੇਗਾ।

(ਹਵਾਲਦਾਰ ਕਾਵਨ ਦੇ ਨਾਲ ਲਗ ਕੇ ਬੇਹੋਸ਼ ਮੇਮ ਨੂੰ ਸੰਭਾਲਦੇ ਹੋਏ ਇਕ ਪਾਸੇ ਲੈ ਜਾਂਦੇ ਹਨ।)

ਭੋਲਾ: (ਬਿਸ਼ਨ ਸਿੰਘ ਦੀ ਲਾਸ਼ ਕੋਲ ਜਾ ਕੇ) ਹੂੰਹ.........ਕਹਿੰਦਾ ਸੀ (ਮੂੰਹ ਬਣਾ ਕੇ) "ਮੈਂ ਰਾਮ ਸਿੰਘ ਦਾ ਸਿਖ ਹਾਂ" ਹੂੰਹ......ਕੀ ਮਿਲਿਆ ਰਾਮ ਸਿੰਘ ਦਾ ਸਿਖ ਬਣ ਕੇ........."ਕੂਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ"......ਹੂੰਹ........

(ਭੋਲਾ ਬਿਸ਼ਨ ਸਿੰਘ ਦੀ ਲਾਸ਼ ਨੂੰ ਖਿਚ ਕੇ ਇਕ ਪਾਸੇ ਲੈ ਜਾਂਦਾ ਹੈ ਅਤੇ ਰੋਸ਼ਨੀ ਵੀ ਨਾਲ ਦੀ ਨਾਲ ਹੀ ਸਿਮਟ ਜਾਂਦੀ ਹੈ।)

# ਦ੍ਰਿਸ਼ ਤੀਜਾ

(ਸਮਾਂ: 18 ਜਨਵਰੀ 1872)

(ਰੌਸ਼ਨੀ ਹੋਣ ਤੇ ਕਲ੍ਹ ਵਾਲੇ ਹੀ ਸਥਾਨ ਉਤੇ ਮੇਜ਼ ਤੇ ਕੁਰਸੀਆਂ ਉਲਟੀਆਂ ਹੋਈਆਂ ਅਤੇ ਇੱਟਾਂ ਪੱਥਰ ਖਿੰਡੇ ਹੋਏ ਨਜ਼ਰੀਂ ਪੈਂਦੇ ਹਨ। ਹਵਾਲਦਾਰ ਭੋਲੇ ਨਾਲ ਪ੍ਰਵੇਸ਼ ਕਰਦਾ ਹੈ।)

ਹਵਾਲਦਾਰ: ਇਹ ਸਾਡੇ ਕੈਂਪ ਦੀ ਖੇਹ ਖੰਭੜੀ ਕਿਸ ਨੇ ਕੀਤੀ ਹੈ ? ਕਿਧਰੇ ਕੂਕੇ....................

ਭੋਲਾ: (ਵਿਚੋਂ) ਘਬਰਾਓ ਨਾ ਜਨਾਬ, ਇਹ ਕੂਕਿਆਂ ਨੇ ਨਹੀਂ ਸਗੋਂ ਕੁਦਰਤ ਨੇ ਕੀਤੈ।

ਹਵਾਲਦਾਰ: ਉਹ ਕਿਵੇਂ ?

ਭੋਲਾ: ਰਾਤੀਂ ਝੱਖੜ ਤੇ ਮੀਂਹ ਨਹੀਂ ਆਇਆ ਸੀ ?

ਹਵਾਲਦਾਰ: ਉਹ ਤੇ ਆਇਆ ਸੀ, ਪਰ ਇਹ ਹਸ਼ਰ ਤਾਂ ਕਿਸੇ ਦੀ ਸ਼ਰਾਰਤ ਹੀ ਲਗਦੈ।

ਭੋਲਾ: ਕਿਸੇ ਦੀ ਵੀ ਸ਼ਰਾਰਤ ਨਹੀਂ ਜਨਾਬ....ਰਾਤੀਂ ਲੈਂਪ ਬੁਝ ਗਿਆ ਤੇ ਜਾਣ ਲਗਿਆਂ ਮੇਜ਼ ਕੁਰਸੀਆਂ ਇਧਰ ਉਧਰ ਹੋ ਗਈਆਂ ਹੋਣਗੀਆਂ।

ਹਵਾਲਦਾਰ: ਚਲ ਇਹ ਤਾਂ ਮੰਨਿਆਂ, ਪਰ ਇਹ -ਇੱਟਾਂ ਤੇ ਪੱਥਰ ਕਿਵੇਂ ਆ ਗਏ ? ਕਿਧਰੇ ਰਾਤੀਂ ਕੂਕਿਆਂ ਨੇ ਤਾਂ ਨਹੀਂ ਮਾਰੇ ?

| | |
|---|---|
| ਭੋਲਾ: | ਜੇ ਇੱਟਾਂ ਪੱਥਰ ਮਾਰੇ ਹੁੰਦੇ ਤਾਂ ਮੈਂ ਫਟੜ ਨਾ ਹੋ ਗਿਆ ਹੁੰਦਾ ? |
| ਹਵਾਲਦਾਰ: | ਫਿਰ ? |
| ਭੋਲਾ: | ਚਿਕੜ ਹੋ ਜਾਣ ਕਰਕੇ ਮੈਂ ਇੱਟਾਂ ਪੱਥਰ ਲਭ ਕੇ ਰਖੇ ਸਨ ਤਾਂ ਜੋ ਚਿਕੜ ਵਿਚ ਖੁੱਭ ਨਾ ਸਕੀਏ। |
| ਹਵਾਲਦਾਰ: | ਠੀਕ ਹੈ, ਠੀਕ ਹੈ......ਕਾਵਨ ਸਾਹਬ ਦੇ ਆਉਣ ਤੋਂ ਪਹਿਲਾਂ ਪਹਿਲਾਂ ਸਾਫ਼ ਕਰ। |
| | (ਹਵਾਲਦਾਰ ਕਾਗ਼ਜ ਫਰੋਲਣ ਲਗ ਪੈਂਦਾ ਹੈ ਅਤੇ ਭੋਲਾ ਇੱਟਾਂ ਪੱਥਰ ਇਕ ਪਾਸੇ ਇੱਕਠੇ ਕਰਨ ਲਗ ਜਾਂਦਾ ਹੈ।) |
| ਭੋਲਾ: | (ਕੋਲ ਆ ਕੇ) ਜਨਾਬ, ਬਰਕਤੇ ਦੀ ਥਾਂ ਤੇ ਕੋਈ ਹੋਰ ਬੰਦਾ ਰਖ ਦਿਉ ਤਾਂ ਜੋ ਮੈਨੂੰ ਵੀ ਸੁੱਖ ਹੋ ਸਕੇ। |
| ਹਵਾਲਦਾਰ: | ਭੋਲਿਆ, ਇਕ ਕਿਉਂ ਦੋ ਰਖ ਲੈ। ਜੋ ਚਲਾ ਗਿਆ ਸੋ ਚਲਾ ਗਿਆ, ਉਸ ਦਾ ਮਾਤਮ ਕੇਹਾ......ਉਸ ਦੀ ਥਾਂ ਕੋਈ ਦੂਜਾ ਲੈ ਲਵੇਗਾ......ਇਹੀ ਸਰਕਾਰੀ ਦਸਤੂਰ ਹੈ। |
| ਭੋਲਾ: | ਫਿਰ ਮੈਂ ਬੰਦੇ ਨੂੰ ਲੈ ਆਵਾਂ ਜਨਾਬ। |
| ਹਵਾਲਦਾਰ: | ਹੁਣ ਨਹੀਂ, ਹੁਣ ਤਾਂ ਕਾਵਨ ਸਾਹਬ ਆਣ ਵਾਲੇ ਨੇ, ਨਾਲੇ ਕਮਿਸ਼ਨਰ ਫੋਰਸਾਈਥ ਵੀ ਪਹੁੰਚਣ ਵਾਲੇ ਨੇ। ਤੂੰ ਕੈਂਪ ਛੱਡ ਕੇ ਕਿਧਰੇ ਨਹੀਂ ਜਾ ਸਕਦਾ। |
| ਭੋਲਾ: | ਮੈਂ ਕਿਧਰੇ ਵੀ ਨਹੀਂ ਜਾਣਾ ਜਨਾਬ.......ਮੈਂ ਪ੍ਰਬੰਧ ਕਰ ਲਿਐ ਤੇ ਬਸ ਜਨਾਬ ਦੇ ਹੀ ਇਸ਼ਾਰੇ ਦੀ ਲੋੜ ਸੀ। |
| ਹਵਾਲਦਾਰ: | ਕਿਥੇ ਹੈ ? |
| ਭੋਲਾ: | (ਬੁਲਾਉਂਦਿਆਂ) ਆ ਜਾ ਬਈ ਸਜਣ ਸਿੰਹਾਂ। |
| | (20-22 ਕੁ ਸਾਲ ਦਾ ਸਜਣ ਸਿੰਘ ਆ ਜਾਂਦਾ ਹੈ।) |
| ਸਜਣ ਸਿੰਘ: | (ਸਲੂਟ ਮਾਰਦਿਆਂ) ਗੁਡ ਮਾਰਨਿੰਗ ਸਰ.............. |
| ਹਵਾਲਦਾਰ: | ਕਾਫੀ ਸਮਝਦਾਰ ਹੈ, ਪਰ ਆਪਣੇ ਕਾਇਦੇ ਕਾਨੂੰਨ ਸਮਝਾ ਦੇ ਇਸ ਨੂੰ। |
| ਭੋਲਾ: | ਇਸ ਨੂੰ ਸਭ ਪਤੈ ਜਨਾਬ, ਅੱਖ ਦੇ ਇਸ਼ਾਰੇ ਨਾਲ ਕੰਮ ਪੂਰਾ ਕਰ ਦਿੰਦੈ। |
| ਹਵਾਲਦਾਰ: | ਕਲ੍ਹ ਮੈਨੂੰ ਯਾਦ ਕਰਵਾ ਦੇਵੀਂ, ਮੈਂ ਇਸ ਦੇ ਕਾਗ਼ਜ ਪੂਰੇ ਕਰਵਾ ਦਿਆਂਗਾ........ਫਿਰ ਇਹ ਵੀ ਤੇਰੇ ਵਾਗੂੰ ਸਾਡਾ ਹੋ ਜਾਵੇਗਾ..........ਫਿਲਹਾਲ ਇਸ ਨੂੰ ਬਰਕਤੇ ਦੀ ਡਰੈਸ ਪੁਆ ਕੇ |

ਤਾਇਨਾਤ ਕਰ ਲੈ ਅਫ਼ਸਰਾਂ ਦੇ ਆਉਣ ਤੋਂ ਪਹਿਲਾਂ ਪਹਿਲਾਂ।

ਭੋਲਾ: ਲੈ ਬਈ ਸਜਣ ਸਿੰਹਾਂ, ਜਨਾਬ ਨੇ ਤੇਰਾ ਕੰਮ ਕਰ ਦਿਤੈ......ਜਨਾਬ ਨੂੰ ਸਲੂਟ ਮਾਰ (ਸਜਣ ਸਿੰਘ ਸਲੂਟ ਮਾਰਦਾ ਹੈ) ਅੱਛਾ, ਹੁਣ ਤੂੰ ਨਾਲ ਦੇ ਟੈਂਟ ਵਿਚ ਜਾ ਕੇ ਲਾਲ ਰੰਗ ਦੀ ਪੋਟਲੀ ਵਿਚੋਂ ਡਰੈਸ ਕਢ ਕੇ ਪਾ ਲੈ ਅਤੇ ਇਥੇ ਆ ਜਾ ਜਲਦੀ ਤੋਂ ਜਲਦੀ।

(ਸਜਣ ਸਿੰਘ ਚਲਾ ਜਾਂਦਾ ਹੈ।)

ਜਨਾਬ, ਸਜਣ ਸਿੰਘ ਤੁਹਾਡੀ ਪੂਰੀ ਖ਼ਿਦਮਤ ਕਰੇਗਾ....ਪੂਰਾ ਫਰਮਾ-ਬਰਦਾਰ ਹੈ।

ਹਵਾਲਦਾਰ: ਦੇਖੀਂ ਕਿਧਰੇ ਕੂਕਿਆਂ ਨਾਲ ਹੀ ਨਾ ਮਿਲ ਜਾਵੇ।

ਭੋਲਾ: ਨਹੀਂ ਜਨਾਬ, ਇਹ ਨਹੀਂ ਹੋ ਸਕਦਾ, ਨਮਕ ਹਰਾਮੀ ਕਰਨਾ ਸਾਡੇ ਖ਼ਮੀਰ ਵਿਚ ਨਹੀਂ ਤੇ ਇਹ ਤਾਂ ਮੇਰਾ ਭਤੀਜਾ ਹੈ।

ਹਵਾਲਦਾਰ: ਉਹ ਤਾਂ ਠੀਕ ਹੈ, ਪਰ ਹੁਣ ਬਾਕੀ ਰਹਿੰਦੇ ਕੂਕਿਆਂ ਦਾ ਵੀ ਫਸਤਾ ਵਢਿਆ ਜਾਵੇ ਤਾਂ ਅਪਣੀ ਵੀ ਜਾਨ ਖ਼ਲਾਸੀ ਹੋਵੇ। ਸਾਰੀ ਰਾਤ ਅੱਖਾਂ ਵਿਚ ਲੰਘਾਈ ਏ। ਦੋ ਬੋਤਲਾਂ ਘਰ ਦੀ ਕਢੀ ਰੂੜੀ ਮਾਰਕਾ ਦਾ ਵੀ ਅਸਰ ਨਹੀਂ ਹੋਇਆ। ਕੂਕਿਆਂ ਦਾ ਧਿਆਨ ਆਂਦਿਆਂ ਹੀ ਸ਼ਰਾਬ ਪਾਣੀ ਹੋ ਜਾਂਦੀ ਰਹੀ।

ਭੋਲਾ: ਜਨਾਬ, ਮੇਰਾ ਵੀ ਇਹੀ ਹਾਲ ਰਿਹਾ। ਤੁਸੀਂ ਤਾਂ ਸਾਰੇ ਮੈਨੂੰ ਛੱਡ ਕੇ ਚਲੇ ਗਏ, ਫਿਰ ਵਰ੍ਹਦੇ ਮੀਂਹ ਵਿਚ ਜਦੋਂ ਬਿਜਲੀ ਕੜਕਦੀ ਤਾਂ ਮੈਨੂੰ ਕੂਕਿਆਂ ਦੇ ਡਰ ਕਰਕੇ ਆਪਣੀ ਵੀ ਸੀਟੀ ਬੀਟੀ ਗੁੰਮ ਹੁੰਦੀ ਲਗਦੀ ਰਹੀ।

(ਸਜਣ ਸਿੰਘ ਆ ਜਾਂਦਾ ਹੈ।)

ਸਜਣ ਸਿੰਘ: ਜਨਾਬ, ਕਾਵਨ ਸਾਹਬ ਆ ਗਏ ਨੇ।

ਹਵਾਲਦਾਰ: ਕਿਥੇ ਨੇ ?

ਸਜਣ ਸਿੰਘ. ਇਥੇ ਹੀ ਆ ਰਹੇ ਨੇ।

ਹਵਾਲਦਾਰ: ਨਾਲ ਕੌਣ ਕੌਣ ਹੈ ?

ਭੋਲਾ: (ਦੂਰ ਦੇਖਦਿਆਂ) ਜਨਾਬ, ਕਮਿਸ਼ਨਰ ਸਾਹਬ ਵੀ ਨਾਲ ਆ ਰਹੇ ਨੇ।

ਹਵਾਲਦਾਰ: ਜਾਹ, ਜਾ ਕੇ ਲੈ ਆ (ਭੋਲਾ ਜਾਣ ਲਗਦਾ ਹੈ) ਦੇਖੀਂ, ਕਿਧਰੇ ਚਿਕੜ ਵਿਚ ਪੈਰ ਨਾ ਖੁਭ ਜਾਵੇ ਸਾਹਬ ਦਾ........ਬਚਾ ਬਚਾ ਕੇ ਲੈ ਆਵੀਂ।

(ਭੋਲਾ ਚਲਾ ਜਾਂਦਾ ਹੈ ਅੰਤੇ ਹਵਾਲਦਾਰ ਮੰਚ ਉਤੇ

ਪ੍ਰੇਸ਼ਾਨ ਅਵਸਥਾ ਵਿਚ ਚੱਕਰ ਕਢਦਾ ਹੈ।)

ਮੀਂਹ ਨੇ ਵੀ ਰਾਤੀਂ ਹੀ ਵਰ੍ਹਨਾ ਸੀ.....ਸਾਰੇ ਰਸਤੇ ਚਿਕੜ ਚਿਕੜ ਹੋਏ ਹੋਏ ਨੇ.......ਕਿਧਰੇ ਸਾਹਬ ਨਰਾਜ਼ ਹੀ ਨਾ ਹੋ ਜਾਣ..........ਕਿਧਰੇ ਮੇਰੀ ਤਰੱਕੀ ਹੀ ਨਾ ਰੁਕ ਜਾਵੇ.........ਜੇ ਨੌਕਰੀਉਂ ਕਢ ਦਿਤਾ ਤਾਂ ਮੈਂ ਰੁਲ ਕੇ ਰਹਿ ਜਾਵਾਂਗਾ.........ਮੇਰੇ ਬਚਿਆਂ ਦਾ ਕੀ ਬਣੇਗਾ।

ਸਜਣ ਸਿੰਘ: (ਕੋਲ ਆ ਕੇ) ਜਨਾਬ, ਸਾਹਬ ਤਸ਼ਰੀਫ਼ ਲੈ ਆਏ ਨੇ।

ਹਵਾਲਦਾਰ: ਗੁਡ ਮਾਰਨਿੰਗ ਸਰ।

ਸਜਣ ਸਿੰਘ: ਜਨਾਬ, ਅਜੇ ਦੋ ਕੁ ਕਦਮ ਪਿਛੇ ਹੀ ਨੇ।

ਹਵਾਲਦਾਰ: (ਝੂੰਝਲਾਉਂਦਿਆਂ) ਉਫ !

(ਕਾਵਨ ਅਤੇ ਫੋਰਸਾਈਥ ਨੂੰ ਭੋਲਾ ਰਸਤਾ ਦਿਖਾਉਂਦਾ ਹੋਇਆ ਲੈ ਕੇ ਆਉਂਦਾ ਹੈ।)

ਭੋਲਾ: ਕਦਮ ਬੋਚ ਬੋਚ ਕੇ ਰਖਣਾ ਸਾਹਬ ਜੀ..... ਮੈਂ ਇੱਟਾਂ ਰਖੀਆਂ ਸਨ ਇਥੇ, ਪਰ ਰਾਤੀਂ ਜਦੋਂ ਚਲੇ ਗਏ ਤਾਂ ਲਗਦੈ ਕਿਸੇ ਨੇ ਸ਼ਰਾਰਤ ਕਰਕੇ ਚੁਕ ਦਿਤੀਆਂ ਨੇ।

ਕਾਵਨ : ਨੋ ਪਰਾਬਲਮ........ਨੋ ਪਰਾਬਲਮ।

ਹਵਾਲਦਾਰ: (ਅਗੇ ਵੱਧ ਕੇ) ਗੁਡ ਮਾਰਨਿੰਗ ਸਰ।

ਕਾਵਨ ਤੇ
ਫੋਰਸਾਈਥ: ਗੁਡ ਮਾਰਨਿੰਗ.............ਗੁਡ ਮਾਰਨਿੰਗ।

ਕਾਵਨ: ਕਯਾ ਕਾਮ ਹੋ ਗਯਾ ?

ਹਵਾਲਦਾਰ: ਸਾਹਬ, ਬਰਸਾਤ ਨੇ ਕੰਮ ਗੜਬੜ ਕਰ ਦਿਤਾ ਸੀ, ਪਰ ਅਸੀਂ ਸਭ ਠੀਕ ਠਾਕ ਕਰ ਦਿਤਾ ਹੈ।

ਫੋਰਸਾਈਥ: ਕਯਾ ਮੇਰਾ ਲੈਟਰ ਟਾਈਮ ਪਰ ਨਹੀਂ ਮਿਲਾ ਥਾ ?

ਹਵਾਲਦਾਰ: ਲੈਟਰ ਤਾਂ ਸਾਹਬ ਜੀ.......

ਕਾਵਨ: (ਵਿਚੋਂ) ਸਰ, ਆਈ ਟੋਲਡ ਯੂ ਆਲਰੈਡੀ, ਮਿਲ ਗਯਾ ਥਾ, ਬਟ, ਬੜੀ ਡੀਲੇ ਸੇ ਮਿਲਾ ਥਾ। ਲੈਟਰ ਮਿਲਟੇ ਹੀ ਆਈ ਸਟਾਪ ਦ ਫਰਦਰ ਮਸੈਕਰ।

ਹਵਾਲਦਾਰ: ਹਾਂ ਸਰ ਜੀ, ਡਿਪਟੀ ਸਾਹਬ ਠੀਕ ਕਹਿ ਰਹੇ ਨੇ ਕਿ ਜਦੋਂ ਆਪ ਦਾ ਲੈਟਰ ਮਿਲਿਆ ਤਦ ਉਨੰਜਾ ਕੂਕਿਆਂ ਦੇ ਪਰਖਚੇ ਉਡ ਚੁਕੇ ਸਨ ਤੇ ਇਕ ਕੂਕੇ ਬਿਸ਼ਨ ਸਿੰਘ ਨੇ.............

ਕਾਵਨ: (ਵਿਚੋਂ)ਕਰਾਊਡ ਮੇਂ ਏਕ ਬਾਗ਼ੀ ਬਿਸ਼ਨ ਸਿੰਘ ਨੇ ਮਾਈ ਬੀਅਰਡ (ਖੁੱਥੀ ਦਾੜ੍ਹੀ ਦਿਖਾਂਉਂਦਿਆਂ) ਸਨੈਚ ਕਰ ਲ਼ੀ.....ਸਰ, ਏਕ

ਫੇਥਫੁੱਲ ਕਾਂਸਟੇਬਲ ਨੇ ਬਚਾ ਲੀਯਾ (ਕਰਾਸ ਬਣਾਉਂਦਿਆਂ) ਗਾਡ ਬਲੈਸ ਹਿਮ..........

ਫੋਰਸਾਈਥ: ਟੀਕ ਹੈ, ਟੀਕ ਹੈ.....ਨਾਓ, ਜਲਡੀ ਜਲਡੀ ਕਰੋ, ਬੈਲੈਂਸ ਕੂਕੋਂ ਕੋ ਭੀ ਗਾਡ ਕੇ ਪਾਸ ਭੇਜ ਡੋ।

ਕਾਵਨ: ਯੈਸ ਸਰ.........

(ਕਾਵਨ ਹਵਾਲਦਾਰ ਵਲ ਵੇਖਦਾ ਹੈ ਅਤੇ ਹਵਾਲਦਾਰ ਯੈਸ ਸਰ ਕਰਦਾ ਹੋਇਆ ਚਲਾ ਜਾਂਦਾ ਹੈ।)

(ਕਾਵਨ ਤੇ ਫੋਰਸਾਈਥ ਦੇ ਬੋਲ ਦੂਰੋਂ ਉਭਰਦੀ ਆਵਾਜ਼ ਵਿਚ ਗੁਆਚ ਜਾਂਦੇ ਹਨ।)

"ਕੀ ਭਰੋਸਾ ਜਿੰਦ ਦਾ, ਖ਼ਬਰੇ ਦੋ ਦਿਨ ਜਾਂ ਚਾਰ।
ਰਹਿਣਾ ਕਿਸੇ ਨਾ ਇਸ ਤਰ੍ਹਾਂ, ਏਥੇ ਪੈਰ ਪਸਾਰ।
ਜਿਨਾ ਚਿਰ ਨਾ ਮੁੜ ਅਸੀਂ, ਆਪਣਾ ਲਈਏ ਰਾਜ।
ਕਰੀਏ ਦੇਸ਼ ਆਜ਼ਾਦ ਜਦ, ਤਦ ਸੌਰਨਗੇ ਕਾਜ।
ਰਖਿਆ ਹੋਏ ਨਾ ਗਊ ਦੀ, ਦੇਸ਼ ਨਾ ਹੋਏ ਖ਼ੁਸ਼ਹਾਲ।
ਜਨਤਾ ਭੁਖੀ ਮਰੇਗੀ, ਤੇ ਅੰਨ ਨਾ ਲਭੇ ਡਾਲ।
ਦੇਈਏ ਆਪਣੇ ਦੇਸ਼ ਚੋਂ, ਅਥਰੇ ਫਰੰਗੀਆਂ ਨੂੰ ਕਢ।
ਫੇਰ ਨਾ ਸਕੇਗਾ ਕੋਈ, ਗਊਆਂ ਨੂੰ ਏਥੇ ਵੱਢ।"

(ਤੋਪ ਦੇ ਗੋਲਿਆਂ ਦੀ ਆਵਾਜ਼ ਆਉਂਦੀ ਹੈ।)

ਫੋਰਸਾਈਥ: ਕਿਊਕ ਐਕਸ਼ਨ ਹੋਨਾ ਮਾਂਗਟਾ।

ਕਾਵਨ: ਡੋਂਟ ਵਰੀ ਸਰ।

ਫੋਰਸਾਈਥ: ਆਫਟਰ ਦਿਸ ਐਕਸ਼ਨ ਆਈ ਵਿਲ ਪ੍ਰੋਸੀਡ ਟੂ ਭੈਨੀ.........

ਕਾਵਨ: ਓ.ਕੇ. ਸਰ............

(ਹਵਾਲਦਾਰ 25 ਕੁ ਸਾਲ ਦੇ ਵਰਿਆਮ ਸਿੰਘ ਨੂੰ ਫੜ ਕੇ ਲੈ ਆਉਂਦਾ ਹੈ।)

ਹਵਾਲਦਾਰ: ਜਨਾਬ, ਇਸ ਦੇ ਸਿਰ ਉਤੋਂ ਦੀ ਗੋਲਾ ਲੰਘ ਜਾਂਦਾ ਹੈ।

ਫੋਰਸਾਈਥ: ਵਾਈ ?

ਕਾਵਨ: ਹੀ ਇਜ਼ ਏ ਡਵਾਰਫ ਸਰ.......ਸ਼ਾਰਟ ਸਟੇਚਰਡ....... ।

ਹਵਾਲਦਾਰ: ਮਧਰਾ ਹੋਣ ਕਰਕੇ ਗੋਲੇ ਤੋਂ ਬਚ ਜਾਂਦੈ।

ਭੋਲਾ: (ਅਗੇ ਵਧ ਕੇ) ਜਨਾਬ, ਜੇ ਹੁਕਮ ਹੋਵੇ ਤਾਂ ਤਲਵਾਰ ਨਾਲ ਪਾਰ ਬੁਲਾ ਦੇਵਾਂ ?

ਹਵਾਲਦਾਰ: ਕਾਹਲਾ ਨਾ ਪੈ ਭੋਲਿਆ............

ਵਰਿਆਮ ਸਿੰਘ: "ਮੈਂ ਤਾਂ ਆਇਆ ਮਰਨ ਦਾ ਬੰਨ੍ਹ ਗਾਨਾ,
ਤੋਪਾਂ ਨਾਲ ਸ਼ਹੀਦੀ ਮੈਂ ਪਾਉਣ ਆਇਆ।
ਗੋਲਾ ਤੋਪ ਦਾ ਬੋਚਾਂਗਾ ਵਿਚ ਛਾਤੀ,
ਮੈਂ ਭਾਰਤ ਆਜ਼ਾਦ ਕਰਾਉਣ ਆਇਆ।"

ਕਾਵਨ: ਹੂੰਹ ? ਫਰੀਡਮ ਮਾਂਗਟਾ ਹੈ।

ਫੋਰਸਾਈਥ: ਭਾਗ ਸਕਟਾ ਹੈ ਤੋ ਭਾਗ ਲੇ....ਤੁਝੇ ਫਰੀਡਮ ਮਿਲੇਗੀ।

ਵਰਿਆਮ ਸਿੰਘ: "ਭਜਣਾ ਨਹੀਂ ਮੈਦਾਨ 'ਚੋਂ, ਨਹੀਂ ਵਿਖਾਣੀ ਪਿਠ
ਮਰਨਾ ਵੈਰੀ ਸਾਹਮਣੇ, ਪੈਰ ਜਮਾਣੇ ਨਿਠ।"

ਕਾਵਨ: ਯੇ ਬਾਟ ਹੈ ਤੋ ਗੋਲੀ ਸੇ ਉਡਾ ਡੇਟੇ ਹੈਂ।

(ਕਾਵਨ ਪਿਸਤੌਲ ਕਢਣ ਲਗਦਾ ਹੈ ਕਿ ਫੋਰਸਾਈਥ ਰੋਕ ਲੈਂਦਾ ਹੈ।)

ਫੋਰਸਾਈਥ: ਇਟਸ ਨਾਟ ਫੇਅਰ.....ਹੈਂਗ ਕਰਨੇ ਕੇ ਭੀ ਰੂਲ ਹੋਟੇ ਹੈਂ ਕਿ ਅਗਰ ਹੈਂਗ ਨਹੀਂ ਹੂਆ ਟੋ ਛੋੜ ਡੀਆ ਜਾਟਾ ਹੈ।.........ਯੇ ਕੁਛ ਭੀ ਨਹੀਂ ਬਿਗਾੜ ਸਕਟਾ.......ਇਸੇ ਛੋੜ ਡੋ।

ਵਰਿਆਮ ਸਿੰਘ: "ਮੈਂ ਸਾਥੀ ਹਾਂ ਮਸਤਾਨਿਆਂ ਦਾ, ਆਜ਼ਾਦੀ ਦੇ ਪਰਵਾਨਿਆਂ ਦਾ,
ਸ਼ਹੀਦੀ ਬੰਨ੍ਹੇ ਗਾਨਿਆਂ ਦਾ, ਤੇ ਸਤਿਗੁਰੂ ਦੇ ਦੀਵਾਨਿਆਂ ਦਾ,
ਝਟ ਤੋਪਾਂ ਨਾਲ ਉਡਾ ਦੇਵੋ ਮੈਨੂੰ ਬਸ ਸਾਥੀਆਂ ਨਾਲ ਮਿਲਾ ਦੇਵੋ।"

ਸਜਣ ਸਿੰਘ: ਜਨਾਬ, ਇਹ ਬੰਦਾ ਤਾਂ ਪਟਿਆਲਾ ਦੇ ਮਹਾਰਾਜਾ ਮਹਿੰਦਰ ਸਿੰਘ ਦਾ ਰਿਸ਼ਤੇਦਾਰ ਹੈ।

(ਕਾਵਨ ਫੋਰਸਾਈਥ ਦੇ ਕੰਨ ਵਿਚ ਬੋਲਦਾ ਹੈ।)

ਵਰਿਆਮ ਸਿੰਘ: "ਸਾਡਾ ਕੋਈ ਨਾ ਵਾਸਤਾ ਹੈ ਪਟਿਆਲੇ ਦੇ ਨਾਲ।
ਗੋਰਿਆਂ ਦੇ ਗੁਲਾਮ ਦੀ, ਫਸਾਂ ਨਾ ਮੈਂ ਵਿਚ ਚਾਲ।
ਕਰਨਾ ਅਸੀਂ ਆਜ਼ਾਦ ਹੈ, ਇਨ੍ਹਾਂ ਤੋਂ ਆਪਣਾ ਦੇਸ਼।
ਏਥੇ ਦੇਣੇ ਰਹਿਣ ਨਾ, ਗੋਰੇ ਮਹਾਂ ਮਲੇਛ।"

ਹਵਾਲਦਾਰ: ਪਰ ਤੇਰਾ ਕਦ ਮਧਰਾ ਹੈ, ਕੀ ਕਰੀਏ ?

ਵਰਿਆਮ ਸਿੰਘ: ਬਸ ਇਸੇ ਕਰਕੇ ਮੈਨੂੰ ਸਾਥੀਆਂ ਤੋਂ ਵਿਛੋੜ ਰਹੇ ਹੋ ? ਇਹ ਗੱਲ ਹੈ ਤਾਂ ਫਿਰ.........

(ਵਰਿਆਮ ਸਿੰਘ ਬੋਲਦਾ ਬੋਲਦਾ ਹੀ ਇੱਟਾਂ ਇਕੱਠੀਆਂ ਕਰਨ ਲਗ ਜਾਂਦਾ ਹੈ ਅਤੇ ਨਾਲ ਨਾਲ 'ਧੰਨ ਸ੍ਰੀ ਗੁਰੂ ਰਾਮ ਸਿੰਘ ਜੀ' ਨੂੰ ਵੀ ਜਪਦਾ ਰਹਿੰਦਾ ਹੈ।)

ਕਾਵਨ: ਯੇ ਕਯਾ ਕਰਟਾ ਹੈ ?

ਵਰਿਆਮ ਸਿੰਘ:(ਇੱਟਾਂ ਉਤੇ ਖੜ੍ਹੋ ਕੇ) ਲਉ, ਹੁਣ ਤਾਂ ਤੁਹਾਡੀਆਂ ਤੋਪਾਂ ਦੇ ਬਰਾਬਰ ਹੋ ਗਿਆਂ......ਹੁਣ ਦਿਉ ਆਰਡਰ ਫਾਇਰ ਦਾ।

ਫੋਰਸਾਈਥ: (ਹਵਾਲਦਾਰ ਨੂੰ) ਲੇ ਜਾਉ ਇਸੇ ਔਰ ਫਾਇਰ ਕਰ ਡੋ।

(ਹਵਾਲਦਾਰ ਲੈ ਕੇ ਜਾਣ ਲਗਦਾ ਹੈ ਤਾਂ ਵਰਿਆਮ ਸਿੰਘ ਧੱਕਾ ਮਾਰ ਕੇ ਛੁਟ ਜਾਂਦਾ ਹੈ ਅਤੇ ਇੱਟਾਂ ਪੱਥਰ ਚੁਕ ਚੁਕ ਕੇ ਟੈਂਟ ਦੇ ਪਿਛਲੇ ਪਾਸੇ ਰਖੀ ਜਾਂਦਾ ਹੈ, ਦੋ ਤਿੰਨ ਚੱਕਰਾਂ ਵਿਚ 'ਧੰਨ ਸ੍ਰੀ ਗੁਰੂ ਰਾਮ ਸਿੰਘ ਜੀ' ਜਪਦਾ ਹੋਇਆ ਇੱਟਾਂ ਰਖ ਲੈਂਦਾ ਹੈ।)

ਵਰਿਆਮ ਸਿੰਘ:ਹੁਣ ਕੋਈ ਚਿੰਤਾ ਨਹੀਂ..ਹੁਣ ਤੁਹਾਡਾ ਗੋਲਾ ਵੀ ਜ਼ਾਇਆ ਨਹੀਂ ਜਾਵੇਗਾ। ਚਲੋ ਉਡਾ ਦਿਉ ਮੈਨੂੰ ਵੀ ਤੋਪ ਨਾਲ...........

ਹਵਾਲਦਾਰ: (ਪਕੜਦਿਆਂ) ਚਲ ਬਈ ਤੇਰਾ ਵੀ ਮਕੂ ਠਪੀਏ...........

ਵਰਿਆਮ ਸਿੰਘ:(ਛੁਡਾਉਂਦਿਆਂ) ਹੱਥ ਨਾ ਲਗਾ...........ਮੈਂ ਆਪ ਜਾਵਾਂਗਾ।

(ਕਾਵਨ ਹਵਾਲਦਾਰ ਨੂੰ ਅੱਖ ਦਾ ਇਸ਼ਾਰਾ ਕਰਦਾ ਹੈ।)

ਹਵਾਲਦਾਰ: ਚਲ ਫਿਰ.............

(ਵਰਿਆਮ ਸਿੰਘ ਹਵਾਲਦਾਰ ਦੇ ਪਿਛੇ ਪਿਛੇ ਚਲ ਪੈਂਦਾ ਹੈ।)

ਵਰਿਆਮ ਸਿੰਘ:"ਇਹ ਮਲੇਛ ਲੰਦਨੋਂ ਆਏ।
ਇਨ੍ਹਾਂ ਬੁਚੜਖ਼ਾਨੇ ਲਾਏ।
ਸਾਨੂੰ ਦੁਖ ਗਊਆਂ ਦਾ ਖਾਏ।
ਸਿੰਘੋ ਸੀਸ ਦੇਵਣੇ ਆਏ, ਨਾਂ ਕਰਤਾਰ ਦੇ............"

(ਬੋਲਦਿਆਂ ਬੋਲਦਿਆਂ ਪ੍ਰਸਥਾਨ ਕਰ ਜਾਂਦਾ ਹੈ।)

ਫੋਰਸਾਈਥ: ਨਾਓ ਆਈ ਐਮ ਗੋਇੰਗ ਟੂ ਭੈਨੀ ਟੂ ਇਨਕੁਆਇਰ ਅਬਾਊਟ ਰਾਮ ਸਿੰਘ.....

(ਫੋਰਸਾਈਥ ਚਲਾ ਜਾਂਦਾ ਹੈ।)

ਕਾਵਨ: (ਹੈਰਾਨ ਹੁੰਦਿਆਂ) ਵ੍ਹਟ ਏ ਸਟਰੇਂਜ ਇਟ ਇਜ਼ ?

(ਗੋਲੇ ਦੀ ਆਵਾਜ਼ ਆਉਂਦੀ ਹੈ।)

ਓ ਮੀ ਲਾਰਡ ! (ਦਾੜ੍ਹੀ ਛੂੰਹਦਿਆਂ) ਵ੍ਹਟ ਏ...........

(ਕਾਵਨ ਦੇ ਬੋਲ ਪਿਛੋਕੜ ਤੋਂ ਗੀਤ ਦੇ ਬੋਲ ਉਭਰ ਆਉਣ ਕਾਰਨ ਦੱਬ ਜਾਂਦੇ ਹਨ। ਕਾਵਨ ਮਾਈਮ

ਕਰਦਾ ਪ੍ਰਤੀਤ ਹੁੰਦਾ ਰਹਿੰਦਾ ਹੈ ਅਤੇ ਹਵਾਲਦਾਰ ਤੇ ਭੋਲਾ ਆ ਕੇ ਮਾਈਮ ਵਿਚ ਹੀ ਗੱਲ ਕਰਦੇ ਹਨ।)

(ਰੋਸ਼ਨੀਆਂ ਦਾ ਕੋਲਾਜ ਜਗਬੁਝ ਜਗਬੁਝ ਕਰਨ ਲਗ ਪੈਂਦਾ ਹੈ।)

"ਸ਼ੇਰ ਪੰਜਾਬੀ ਗਭਰੂਆ, ਮੈਨੂੰ ਤੇਰੇ ਉਤੇ ਅਫਸੋਸ।
ਤੈਨੂੰ ਲੁਟੀ ਬਦੇਸ਼ੀ ਜਾ ਰਹੇ, ਤੈਨੂੰ ਨਾ ਆਵੇ ਹੋਸ਼।
ਤੇਰੀ ਮਾਂ ਦੀ ਹੁੰਦੀ ਬੇਇਜ਼ਤੀ, ਤੈਨੂੰ ਵੇਖ ਨਾ ਆਵੇ ਰੋਸ।
ਓਹ ਮਾਰਨ ਗਊ ਗਰੀਬ ਨੂੰ, ਜ਼ੁਲਮ ਕਰਨ ਫੜ ਕੋਸ।
ਓਹ ਲੈ ਗਏ ਆਪਣੇ ਦੇਸ਼ ਨੂੰ, ਤੇਰਾ ਸਭ ਕੁਝ ਤੈਥੋਂ ਖੋਸ।
ਜੇ ਜ਼ਰਾ ਵੀ ਕੋਈ ਕੁਸਕਦਾ, ਇਹ ਕਢ ਵਿਖਾਲਣ ਠੋਸ।
ਤੇਰੀ ਕਿਧਰ ਗਈ ਅਣਖ ਉਹ, ਤੂੰ ਹੋ ਬੈਠਾ ਮਦਹੋਸ਼।
ਤੂੰ ਚੁੱਪ ਚਪੀਤਾ ਵੇਖਦਾ, ਪਿਆ ਬੈਠ ਤਮਾਸ਼ਾ ਗੋਸ਼।
ਤੇਰਾ ਵੇਖ ਖ਼ੂਨ ਨਾ ਖੋਲਦਾ, ਤੈਨੂੰ ਕਿਉਂ ਨਹੀਂ ਆਂਦਾ ਰੋਸ।
ਉਠ ਸਿੰਘਾ ਆਲਸ ਛਡ ਦੇ, ਜ਼ਰਾ ਵੇਖ ਨਾ ਅੱਖ ਉਘਾੜ।
ਤੇਰੇ ਹਰੇ ਭਰੇ ਦੇਸ਼ ਪੰਜਾਬ ਨੂੰ, ਇਨ੍ਹਾਂ ਗੋਰਿਆਂ ਦਿਤਾ ਜੇ ਸਾੜ।"

(ਗੀਤ ਦੇ ਬੋਲਾਂ ਦੇ ਖ਼ਤਮ ਹੁੰਦਿਆਂ ਹੀ ਪਾਤਰ ਸਟਿਲ ਹੋ ਜਾਂਦੇ ਹਨ ਅਤੇ ਸੰਗੀਤਕ ਧੁੰਨਾਂ ਦੇ ਨਾਲ-ਨਾਲ ਰੋਸ਼ਨੀ ਵੀ ਸਿਮਟ ਜਾਂਦੀ ਹੈ।)

-ਇਤੀ ਸ੍ਰੀ-

ਕੋਟਲੇ ਜੋ ਕੁਝ ਬੀਤਿਆ,
ਸਾਕਾ ਹੈ ਪ੍ਰਸਿੱਧ।
ਵਿਚ ਇਤਿਹਾਸ ਦੇ ਚਮਕਦਾ,
ਜਿਉਂ ਹੀਰਾ ਅਣਵਿਧ।
ਅਮਰ ਗਾਥਾ ਇਤਿਹਾਸ ਦੀ,
ਤੋਪਾਂ ਗਰਜੀਆਂ ਆਣ।
ਹੱਸ ਹੱਸ ਜਾਨਾ ਵਾਰੀਆਂ,
ਬਿਸ਼ਨ ਸਿੰਘ ਵਰਿਆਮ।
ਬੱਜਰ ਅਨਿਆਂ ਅੰਗ੍ਰੇਜ਼ ਦਾ,
ਜਬਰ, ਜ਼ੋਰ ਅਪਰਾਧ।
ਤਾਜ ਮਲਕਾ ਦੇ ਲਗਿਆ,
ਇਹ ਕਲੰਕ ਅਸਾਧ।
ਪਰ ਸੁਤੰਤਰਤਾ ਸੰਗਰਾਮ ਦਾ,
ਸ਼ਹੀਦੀ ਇਹ ਅਧਿਆਇ।
ਮੌਲਿਆਂ ਵੱਡ ਬ੍ਰਿਛ ਹੋਏ,
ਦਿਤੀ ਜੋਤ ਜਗਾਏ।
ਬਣਦੀ ਹਾਰ ਵੀ ਜਿੱਤ ਇੰਝ,
ਸਕੇ ਨਾ ਕੋਈ ਬੁਝਾਏ।
ਜੁਗਾਂ ਤੀਕ ਬਲਦੀ ਰਹੇ,
ਰਾਹ ਰੌਸ਼ਨ ਹੋ ਜਾਏ।
ਨੰਨ੍ਹੀ ਪਨੀਰੀ ਜਾਣ ਕੇ,
ਹੋਏ ਗੁਰ ਅੰਤਰ ਧਿਆਨ।
ਕਿਵੇਂ ਸ਼ਹੀਦੀਆਂ ਪਾ ਗਏ,
ਸਤਿਗੁਰ ਸ਼ਕਤ ਮਹਾਨ।

(ਜੈਸਾ ਸਤਿਗੁਰੁ ਸੁਣੀਦਾ-ਕਰਤਾ ਪ੍ਰੋ. ਕਿਰਪਾਲ ਸਿੰਘ ਕਸੇਲ)